ਗਿਆਨ-ਵਿਗਿਆਨ ਅਤੇ ਚਿੰਤਨ ਦੀ ਆਵਾਜ਼




# ਤਰਕਸ਼ੀਲ
# TARKSHEEL

ਸਤੰਬਰ - ਅਕਤੂਬਰ 2020



ਭਗਤ ਸਿੰਘ ਕਹਿੰਦਾ ਹੈ (2)



ਗੌਰੀ ਲੰਕੇਸ਼ ਦੀ ਸ਼ਹਾਦਤ (7)



ਅਲਵਿਦਾ ਡਾ. ਰਾਹਤ ਇੰਦੋਰੀ (17)



ਬੰਦੇ ਦੀ ਕੁਦਰਤੀ ਉਮਰ (20)

₹20

ਜੀਵਨ ਦਾ ਮਕਸਦ ਕਿਸੇ ਮਕਸਦ ਲਈ ਜਿਉਣਾ ਹੈ। ...ਲਾਰਡ ਬਾਇਰਨ (ਬਰਤਾਨਵੀ ਕਵੀ)

## *ਤੂਫਾਨਾਂ ਨੇ ਕਦੇ ਮਾਤ ਨਹੀਂ ਖਾਧੀ*

**9 ਸਤੰਬਰ**
**(ਕਵਿਤਾ ਦਿਵਸ 'ਤੇ)**

ਹਵਾ ਦੇ ਰੁਖ ਬਦਲਣ 'ਤੇ
ਬੜਾ ਨੱਚੇ, ਬੜਾ ਟੱਪੇ
ਜਿਨ੍ਹਾਂ ਦੇ ਸਾਮਿਆਨੇ ਡੋਲ ਚੁੱਕੇ ਸਨ
ਉਨ੍ਹਾਂ ਐਲਾਨ ਕਰ ਦਿੱਤਾ
ਕਿ ਰੁੱਖ ਹੁਣ ਸ਼ਾਂਤ ਹੋ ਗਏ ਹਨ
ਕਿ ਹੁਣ ਤੂਫਾਨ ਦਾ ਦਮ ਟੁੱਟ ਚੁੱਕਾ ਹੈ
ਜਿਵੇਂ ਕਿ ਜਾਣਦੇ ਨਾ ਹੋਣ
ਐਲਾਨਾਂ ਦਾ ਤੂਫਾਨਾਂ 'ਤੇ ਕੋਈ ਅਸਰ ਨਹੀਂ ਹੁੰਦਾ
ਜਿਵੇਂ ਕਿ ਜਾਣਦੇ ਨਾ ਹੋਣ
ਤੂਫਾਨਾਂ ਦੀ ਵਜ੍ਹਾ ਰੁੱਖ ਨਹੀਂ ਹੁੰਦੇ
ਸਗੋਂ ਉਹ ਹੁੱਟ ਹੁੰਦਾ ਹੈ
ਜਿਹੜਾ ਧਰਤੀ ਦਾ ਮੁਖੜਾ ਰੋਲ ਦਿੰਦਾ ਹੈ
ਜਿਵੇਂ ਕਿ ਜਾਣਦੇ ਨਾ ਹੋਣ
ਉਹ ਹੁੰਮਸ ਬਹੁਤ ਗਹਿਰਾ ਸੀ
ਜਿੱਥੋਂ ਤੂਫਾਨ ਜੰਮਿਆ ਸੀ
ਸੁਣੋ, ਓ ਭਰਮ ਦੇ ਪੁੱਤੋ
ਹਵਾ ਨੇ ਦਿਸ਼ਾ ਬਦਲੀ ਹੈ
ਹਵਾ ਬੰਦ ਹੋ ਨਹੀਂ ਸਕਦੀ
ਜਦੋਂ ਤੱਕ ਧਰਤ ਦਾ ਮੁਖੜਾ
ਟਹਿਕ ਗੁਲਜਾਰ ਨਹੀਂ ਹੁੰਦਾ
ਤੁਹਾਡੇ ਸਾਮਿਆਨੇ ਅੱਜ ਵੀ ਡਿੱਗੇ
ਭਲਕ ਵੀ ਡਿੱਗੇ
ਹਵਾ ਏਸੇ ਦਿਸ਼ਾ 'ਤੇ ਫੇਰ ਵਗਣੀ ਹੈ
ਤੂਫਾਨਾਂ ਨੇ ਕਦੀ ਵੀ ਮਾਤ ਨਹੀਂ ਖਾਧੀ

## ਜ਼ਿੰਦਗੀ

ਜੋ ਕੁਝ ਨਹੀਂ ਹੁੰਦੀ ਵੀ
ਰਾਤ ਦਿਨ ਲਹੂ ਪੀਣ ਦੇ
ਸਮਰੱਥ ਹੈ।

## ਮੌਤ

ਜੋ ਬਹੁਤ ਕੁਝ ਹੁੰਦੀ ਹੋਈ ਵੀ
ਚੋਰਾਂ ਵਾਂਗ ਝਪਟਦੀ ਹੈ
ਤੇ ਬੱਸ ਕੁਝ ਨਹੀਂ ਕਰ ਸਕਦੀ
ਸਿਵਾਏ ਇੱਕ ਤੀਲਾ ਤੋੜ ਸਕਣ ਤੋਂ।



**ਪਾਸ਼**

*ਲੋੜ ਇਸ ਗੱਲ ਦੀ ਨਹੀਂ ਕਿ ਸਾਡੇ ਵਿੱਚ ਵਿਸ਼ਵਾਸ ਕਰਨ ਦੀ ਚਾਹਤ ਹੋਵੇ, ਸਗੋਂ ਜਾਨਣ ਦੀ ਚਾਹਤ ਹੋਣੀ ਚਾਹੀਦੀ ਹੈ। ਜਿਹੜੀ ਕਿ ਬਿਲਕੁਲ ਉਲਟ ਗੱਲ ਹੈ।*
*...ਬਰਟਰੈਂਡ ਰਸਲ*


**ਮੁੱਖ ਸੰਪਾਦਕ**
**ਬਲਬੀਰ ਲੌਂਗੋਵਾਲ**
98153 17028

**ਸੰਪਾਦਕੀ ਬੋਰਡ**
**ਹੇਮ ਰਾਜ ਸਟੈਨੋ**
98769 53561
**ਰਾਮ ਸਵਰਨ ਲੱਖੇਵਾਲੀ**
95010 06626
**ਜਸਵੰਤ ਮੋਹਾਲੀ**
98555 30721
**ਪਾਲ ਬਾਗਪੁਰ**
94173 13738

**ਮੁੱਖ ਸੰਪਾਦਕ**
balbirlongowal1966@gmail.com

**ਮੁੱਖ ਪ੍ਰਬੰਧਕ**
**ਸੁਖਵਿੰਦਰ ਬਾਗਪੁਰ** (94174 27538)

**ਸਰਵਰਕ : ਹਰਪ੍ਰੀਤ 'ਰੂਬੀ'**

**ਵਿਦੇਸ਼ੀ ਪ੍ਰਤੀਨਿਧ**
ਅਵਤਾਰ ਗਿੱਲ, ਕੈਨੇਡਾ
ਅੱਛਰ ਸਿੰਘ ਖਰਲਵੀਰ
(+44-748-635-1185)
ਮਾ. ਭਜਨ ਸਿੰਘ ਕੈਨੇਡਾ
ਬਲਦੇਵ ਰਹਿਪਾ, ਟਰਾਂਟੋ

**ਸਲਾਨਾ:** 100 ਰੁਪਏ
**ਵਿਦੇਸ਼:** 25 ਯੂ. ਐਸ. ਡਾਲਰ

ਚੰਦੇ ਤੇ ਸਹਾਇਤਾ ਦੇ ਚੈੱਕ/ਡਰਾਫਟ ਉੱਪਰ 'ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.)' ਲਿਖਿਆ ਜਾਵੇ। ਆਨ ਲਾਈਨ ਪੰਜਾਬ ਨੈਸ਼ਨਲ ਬੈਂਕ ਦਾ ਖਾਤਾ ਨੰ. 0044000100282234
IFSC : PUNB0004400

**ਚੰਦੇ ਅਤੇ ਰਚਨਾਵਾਂ ਭੇਜਣ ਲਈ ਪਤਾ :**
**ਮੁੱਖ ਦਫਤਰ,**
**ਤਰਕਸ਼ੀਲ ਭਵਨ, ਸੰਘੇੜਾ ਬਾਈਪਾਸ**
**ਤਰਕਸ਼ੀਲ ਚੌਕ, ਬਰਨਾਲਾ-148101 (ਪੰਜਾਬ)**
**ਫੋਨ : 01679-241466**

ਰਾਜਿੰਦਰ ਭਦੌੜ ਪ੍ਰਿੰਟਰ, ਪ੍ਰਕਾਸ਼ਕ ਅਤੇ ਮਾਲਕ ਤਰਫ਼ੋਂ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਨੇ ਅੱਪੂ ਆਰਟ ਪ੍ਰੈੱਸ ਸ਼ਾਹਕੋਟ (ਜਲੰਧਰ) ਤੋਂ ਛਪਵਾ ਕੇ ਮੁੱਖ ਦਫ਼ਤਰ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਬਰਨਾਲਾ ਪੰਜਾਬ ਤੋਂ ਜਾਰੀ ਕੀਤਾ।

## ਸੰਪਾਦਕੀ



ਬਰਤਾਨਵੀ ਬਸਤੀਵਾਦੀਆਂ ਦੇ 1947 ਵਿੱਚ ਭਾਰਤ ਤੋਂ ਜਾਣ ਬਾਅਦ ਜੇ ਭਾਰਤ ਵਿੱਚ ਜਮਹੂਰੀਅਤ 'ਤੇ ਅਸੀਂ ਨਿਗਾਹ ਮਾਰੀਏ ਤਾਂ ਇਹ ਨਾ-ਮਾਤਰ ਰਹੀ ਹੈ। ਇਸ ਨਾ-ਮਾਤਰ ਜਮਹੂਰੀਅਤ ਨੂੰ ਮੌਜੂਦਾ ਹਿੰਦੂਤਵੀ ਫਾਸ਼ੀਵਾਦੀ ਹਾਕਮ ਪੂਰੀ ਤਰ੍ਹਾਂ ਕੁਚਲਣ ਦੇ ਰਾਹ ਪਏ ਹੋਏ ਹਨ। ਜੇ ਇਹ ਕਹਿਣਾ ਹੋਵੇ ਤਾਂ ਕੋਈ ਅਤਿਕਥਨੀ ਨਹੀਂ ਕਿ ਮੌਜੂਦਾ ਦੌਰ ਭਾਰਤੀ ਜਮਹੂਰੀਅਤ ਦਾ ਕਾਲਾ ਦੌਰ ਹੈ। ਜਮਹੂਰੀਅਤ ਨੂੰ ਪੂਰੀ ਤਰ੍ਹਾਂ ਮਲੀਆਮੇਟ ਕਰਨ ਲਈ ਬੁੱਧੀਜੀਵੀਆਂ, ਰਾਜਨੀਤਕ ਚਿੰਤਕਾਂ, ਸਮਾਜਿਕ ਕਾਰਕੁਨਾਂ ਅਤੇ ਪੱਤਰਕਾਰਾਂ ਆਦਿ ਨੂੰ ਚੁਣ-ਚੁਣ ਕੇ ਨਿਸ਼ਾਨਾ ਬਣਾਇਆ ਜਾ ਰਿਹਾ ਹੈ। ਨਿਸ਼ਾਨਾ ਬਨਾਉਣ 'ਚ ਮੋਹਰੀ ਰੋਲ ਲਈ ਪੁਲਿਸ ਨਿਆ ਤੰਤਰ ਅਤੇ ਸਿਆਸੀ ਸ਼ਹਿ ਪ੍ਰਾਪਤ ਫਿਰਕੂ ਭੀੜਾਂ ਨੂੰ ਸ਼ਰੇਆਮ ਨੰਗੇ ਚਿੱਟੇ ਰੂਪ ਵਿੱਚ ਵਰਤਿਆ ਜਾ ਰਿਹਾ ਹੈ। ਦਿੱਲੀ ਵਿੱਚ ਹੋਈ ਮੁਸਲਿਮ ਵਿਰੋਧੀ ਹਿੰਸਾ ਲਈ ਨਾਗਰਿਕਤਾ ਸੋਧ ਕਾਨੂੰਨ ਵਿਰੁੱਧ ਅੰਦੋਲਨ ਕਰਨ ਵਾਲਿਆਂ ਨੂੰ ਜ਼ਿੰਮੇਵਾਰ ਠਹਿਰਾਇਆ ਜਾ ਰਿਹਾ ਹੈ। ਜਿੱਥੇ ਸਫ਼ੂਰਾ ਜਰਗਰ, ਦੇਵਾਂਗਨਾ ਕਾਲਿਤਾ, ਨਤਾਸ਼ਾ ਨਰਵਾਲ, ਗੁਲਫ਼ਿਸ਼ਾ ਫਾਤਿਮਾ ਆਦਿ ਕਿੰਨੇ ਹੀ ਵਿਦਿਆਰਥੀ ਆਗੂ ਗ੍ਰਿਫ਼ਤਾਰ ਕੀਤੇ ਗਏ ਹਨ, ਉੱਥੇ ਪ੍ਰਸਿੱਧ ਚਿੰਤਕਾਂ ਪ੍ਰੋ. ਅਪੂਰਵਾਨੰਦ, ਹਰਸ਼ ਮੰਦਰ, ਯੋਗੇਂਦਰ ਯਾਦਵ ਅਤੇ ਰਾਹੁਲ ਰਾਏ ਆਦਿ ਨੂੰ ਵੀ ਇਸ ਵਿੱਚ ਘਸੀੜਿਆ ਜਾ ਰਿਹਾ ਹੈ। ਦੇਸ਼ ਪੱਧਰੀਆਂ ਹਜ਼ਾਰਾਂ ਹਸਤੀਆਂ ਨੇ ਜਮਹੂਰੀ ਅਤੇ ਮਨੁੱਖੀ ਕਾਰਕੁੰਨਾਂ ਨੂੰ ਖਤਰਨਾਕ ਕਾਨੂੰਨਾਂ 'ਚ ਟੰਗਣ ਖਿਲਾਫ਼ ਜਨਤਕ ਅਪੀਲ ਜਾਰੀ ਕਰਦਿਆਂ ਕਿਹਾ ਹੈ ਕਿ ਭਾਰਤ ਵਿੱਚ ਅਸਹਿਮਤੀ ਦੀ ਆਵਾਜ਼ ਨੂੰ ਦਬਾਉਣ ਅਤੇ ਕਿਸੇ ਨੂੰ ਸਰਕਾਰ 'ਤੇ ਕਿੰਤੂ-ਪ੍ਰੰਤੂ ਕਰਨ ਜੋਗਾ ਨਾ ਛੱਡਣ ਲਈ ਵੱਡੀ ਸਾਜਿਸ਼ ਚੱਲ ਰਹੀ ਹੈ। ਰਸਾਲਾ 'ਕਾਰਵਾਂ' ਦੇ ਤਿੰਨ ਪੱਤਰਕਾਰਾਂ-ਪ੍ਰਭਜੀਤ ਸਿੰਘ, ਸ਼ਾਹਿਦ ਤਾਂਤਰੇ ਅਤੇ ਇੱਕ ਔਰਤ ਪੱਤਰਕਾਰ ਨੂੰ ਉੱਤਰ-ਪੂਰਬੀ ਦਿੱਲੀ ਵਿੱਚ ਉਸ ਸਮੇਂ ਸਿਆਸੀ ਸ਼ਹਿ ਪ੍ਰਾਪਤ ਫਿਰਕੂ ਹਿੰਸਕ ਭੀੜ ਵੱਲੋਂ ਘੇਰ ਕੇ ਧੱਕਾਮੁੱਕੀ ਕੀਤਾ ਗਿਆ ਜਦ ਉਹ ਅਯੁੱਧਿਆ ਵਿੱਚ ਰਾਮ ਜਨਮ ਭੂਮੀ ਪੂਜਣ ਤੋਂ ਪਹਿਲੀ ਰਾਤ ਨੂੰ ਇਸ ਇਲਾਕੇ ਦੀ ਇੱਕ ਮਸਜਿਦ ਉੱਤੇ ਭੇਤਭਰੇ ਢੰਗ ਨਾਲ ਭਗਵੇਂ ਝੰਡੇ ਵਿਖਾਈ ਦੇਣ ਮਗਰੋਂ ਬਣੇ ਤਣਾਅਪੂਰਨ ਹਾਲਤ ਦੀ ਕਵਰੇਜ ਕਰਨ ਗਏ ਸਨ। ਔਰਤ ਪੱਤਕਾਰ ਨਾਲ ਇਸ ਹਜੂਮ ਨੇ ਬਹੁਤ ਬਦਸਲੂਕੀ ਕੀਤੀ। ਇਹਨਾਂ ਪੱਤਰਕਾਰਾਂ ਨੂੰ ਜਾਨੋਂ ਮਾਰ ਦੇਣ ਦੀਆਂ ਧਮਕੀਆਂ ਵੀ ਦਿੱਤੀਆਂ ਗਈਆਂ। ਸੂਚਿਤ ਕੀਤੇ ਜਾਣ 'ਤੇ ਵੀ ਪੁਲਿਸ ਨੇ ਉਹਨਾਂ ਦੇ ਬਚਾਅ ਲਈ ਕੋਈ ਭੂਮਿਕਾ ਨਹੀਂ ਨਿਭਾਈ। ਮਾਰਚ ਵਿੱਚ ਕੀਤੀ ਗਈ ਤਾਲਾਬੰਦੀ ਸਮੇਂ ਸਰਕਾਰ ਦੀ ਭੂਮਿਕਾ 'ਤੇ ਕਿੰਤੂ ਪ੍ਰੰਤੂ ਕਰਨ ਵਾਲੇ 55 ਪੱਤਰਕਾਰਾਂ 'ਤੇ , ਰਾਈਟਜ਼ ਅਤੇ ਰਿਸਕਸ ਅਨੈਲੇਸਿਜ਼ ਗਰੁੱਪ ਦੀ ਇੱਕ ਰਿਪੋਰਟ ਅਨੁਸਾਰ, 25 ਮਾਰਚ ਤੋਂ 31 ਮਈ ਦੇ ਵਿਚਕਾਰ ਕੇਸ ਦਰਜ ਕੀਤੇ ਗਏ, ਕਈ ਨਜ਼ਰਬੰਦ ਕੀਤੇ ਗਏ ਅਤੇ ਕਈਆਂ ਨੂੰ ਸੰਮਨ ਅਤੇ ਕਾਰਨ ਦੱਸੋ ਨੋਟਿਸ ਜਾਰੀ ਕੀਤੇ ਗਏ। ਫਰਵਰੀ ਦਿੱਲੀ ਹਿੰਸਾ ਸਮੇਂ ਵੀ ਨਿਊਜ ਐਕਸ, ਟਾਈਮਜ਼ ਨਾਓ, ਟਾਈਮਜ਼ ਆਫ ਇੰਡੀਆ ਅਤੇ ਰਾਇਟਰਜ਼ ਦੇ ਕ੍ਰਮਵਾਰ ਪੱਤਰਕਾਰਾਂ ਸ਼ਿਰਿਆ ਚੈਟਰਜੀ, ਪ੍ਰਵੀਨਾ, ਅਨਿੰਦਿਆ ਚਟੋਪਾਧਿਆਏ, ਦਾਨਿਸ਼ ਸਿਦੀਕੀ ਅਤੇ ਕਈ ਹੋਰ ਪੱਤਰਕਾਰਾਂ ਨੂੰ ਫਿਰਕੂ ਭੀੜ ਅਤੇ 'ਹਿੰਦੂ' ਅਖਬਾਰ ਦੇ ਉਮਰ ਰਾਸ਼ੀਦ ਨੂੰ ਪੁਲੀਸ ਵਧੀਕੀਆਂ ਦਾ ਸਾਹਮਣਾ ਕਰਨਾ ਪਿਆ ਸੀ। ਇਹ ਹੈ ਭਾਰਤ ਦੀ ਜਮਹੂਰੀਅਤ ਦਾ ਹਾਲ! ਜਮਹੂਰੀ ਤਾਕਤਾਂ ਦਾ ਏਕਾ ਅਤੇ ਸੰਘਰਸ਼ ਅੱਜ ਸਮੇਂ ਦੀ ਮੁੱਖ ਲੋੜ ਹੈ।

## ਤਤਕਰਾ


1. ਸੰਪਾਦਕੀ ....................... 1
2. ਭਗਤ ਸਿੰਘ ਕਹਿੰਦਾ ਹੈ...... 2
3. ਕਰੋਨਾ ਕਾਲ ਤੇ ਹਕੂਮਤ ਦੇ ਕਦਮ .......................... 3
4. ਗੌਰੀ ਲੰਕੇਸ਼ ਦੀ ਸ਼ਹਾਦਤ .... 7
5. ਵਹਿਮ ਭਰਮ- ਇੱਕ ਮਨੋਰੋਗ ................. 10
6. ਹਨੇਰੇ ਦੀ ਸਿਆਸਤ ........ 13
7. ਕੇਸ ਰਿਪੋਰਟ .................. 15
8. ਡਾ. ਰਾਹਤ ਇੰਦੋਰੀ ......... 17
9. ਝੰਡਾ ਫਹਿਰਾਉਣਾ ਹੈ, ਚਿਤਵੀਏ ਕੋਈ ਰਾਸ਼ਟਰ ਜੀ .18
10. ਬੰਦੇ ਦੀ ਕੁਦਰਤੀ ਉਮਰ...... 20
11. ਜੇਲ੍ਹਾਂ 'ਚ ਬੰਦ ਬੁੱਧੀਜੀਵੀ.... 23
12. ਪੈੜਾਂ ......................... 26
13. ਤਰਕਸ਼ੀਲਤਾ ਅਤੇ ਜੀਵਨ.. 28
14. ਕੌਮੀ ਸਿੱਖਿਆ ਨੀਤੀ- 2020........................31
15. ਸੂਰਜ ਮੰਡਲ ਦੀ ਗ੍ਰਹਿ ਪਰਿਕਰਮਾ ................... 35
16. ਜੱਗ ਬੀਤੀ-ਹੱਡ ਬੀਤੀ ..... 37
17. ਬਾਲ ਪੰਨਾ .................. 38
18. ਬਲੈਕ ਹੋਲ (ਕਹਾਣੀ)....... 40
19. ਸੇਂਟੀਆਗੋ ਉਦਾਸ ਹੈ........ 45
20. ਮੈਂ ਤਰਕਸ਼ੀਲ ਕਿਵੇਂ ਬਣਿਆ.48
21. ਪ੍ਰਭੂ ਕਾ ਡੇਰਾ ............... 49
22. ਪੇਸ਼ਕਦਮੀਆਂ ............... 50
23. ਆਖਰੀ ਪੰਨਾ ............... 52



**ਕੰਪੋਜ਼ਿੰਗ : ਹਰਪ੍ਰੀਤ ਰੂਬੀ (ਸ਼ਾਹਕੋਟ)**

ਇਹ ਮੈਗਜ਼ੀਨ ਡਾਇਰੈਕਟਰ ਸਿੱਖਿਆ ਵਿਭਾਗ, ਪੰਜਾਬ ਦੇ ਹੁਕਮ ਨੰਬਰ 4-93 ਆਡੀਟਰ ਪੰਜਾਬ (ਚੰਡੀਗੜ੍ਹ) ਮਿਤੀ 17 ਜਨਵਰੀ 1994 ਅਧੀਨ ਰਾਜ ਦੀਆਂ ਸਾਰੀਆਂ ਵਿੱਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।

# ਭਗਤ ਸਿੰਘ ਕਹਿੰਦਾ ਹੈ...

✶ ਮਜ਼ਹਬੀ ਵਹਿਮ ਅਤੇ ਤੁਅੱਸਬ ਸਾਡੀ ਤਰੱਕੀ ਦੇ ਰਾਹ ਵਿੱਚ ਵੱਡੀ ਰੁਕਾਵਟ ਹਨ। ਇਹ ਹਮੇਸ਼ਾ ਸਾਡੇ ਰਾਹ ਵਿੱਚ ਰੋੜਾ ਸਾਬਤ ਹੋਏ ਹਨ ਅਤੇ ਸਾਨੂੰ ਇਹਨਾਂ ਨੂੰ ਪਰ੍ਹੇ ਵਗਾਹ ਮਾਰਨਾ ਚਾਹੀਦਾ ਹੈ। ਜਿਹੜੀ ਚੀਜ ਆਜ਼ਾਦ ਵਿਚਾਰਾਂ ਦੀ ਕਸਵੱਟੀ ਉੱਤੇ ਪੂਰਾ ਨਹੀਂ ਉੱਤਰਦੀ, ਜਰੂਰ ਖਤਮ ਹੋ ਜਾਂਦੀ ਹੈ। ਜਿਹੜੇ ਆਜ਼ਾਦ ਹਵਾ ਵਿੱਚ ਸਾਹ ਲੈਣ ਦੇ ਚਾਹਵਾਨ ਹਨ, ਉਹਨਾਂ ਨੂੰ ਪਹਿਲਾਂ ਖ਼ੁਦ ਹੀ ਰਣ ਖੇਤਰ ਦੀ ਜਵਾਲਾ ਵਿੱਚ ਕੁੱਦਣਾ ਪੈਂਦਾ ਹੈ।

✶ ਬਹੁਤ ਸਾਰੇ ਨੇਕ ਆਦਮੀਆਂ ਦਾ ਖਿਆਲ ਹੈ ਕਿ ਲੋਕ ਸੇਵਾ (ਉਹਨਾਂ ਸੌੜੇ ਅਰਥਾਂ 'ਚ ਜਿਵੇਂ ਅਸੀਂ ਭਾਰਤੀ ਇਸ ਨੂੰ ਸਮਝਦੇ ਹਾਂ) ਸਭ ਰੋਗਾਂ ਦੀ ਦਵਾਅ ਹੈ ਅਤੇ ਦੇਸ਼ ਸੇਵਾ ਦਾ ਸਭ ਤੋਂ ਵਧੀਆ ਤਰੀਕਾ ਹੈ। ਇਸ ਲਈ ਬਹੁਤ ਸਾਰੇ ਜੋਸ਼ੀਲੇ ਨੌਜਵਾਨ ਗਰੀਬਾਂ ਵਿੱਚ ਅੰਨ ਵੰਡਣ ਅਤੇ ਸਾਰੀ ਉਮਰ ਬੀਮਾਰਾਂ ਦੀ ਸੇਵਾ ਕਰਨ ਨਾਲ ਹੀ ਸੰਤੁਸ਼ਟ ਹੋ ਜਾਂਦੇ ਹਨ। ਅਜਿਹੇ ਪੁਰਸ਼ ਸੱਚੇ ਅਤੇ ਕੁਰਬਾਨੀ ਦੇ ਪੁਤਲੇ ਜਰੂਰ ਹੁੰਦੇ ਹਨ ਪਰ ਉਹ ਇਹ ਨਹੀਂ ਸਮਝਦੇ ਕਿ ਸਿਰਫ ਦਾਨ ਦੇਣ ਨਾਲ ਹੀ ਭਾਰਤ ਅਤੇ ਨਾ ਹੀ ਕਿਸੇ ਹੋਰ ਦੇਸ਼ ਵਿੱਚ ਗਰੀਬੀ ਅਤੇ ਬਿਮਾਰੀ ਦੀ ਸਮੱਸਿਆ ਉੱਤੇ ਕਾਬੂ ਪਾਇਆ ਜਾ ਸਕਦਾ ਹੈ।

**ਮਨੁੱਖ ਦਾ ਕਤਲ ਕੀਤਾ ਜਾ ਸਕਦਾ ਹੈ ਪਰ ਉਸਦੇ ਵਿਚਾਰਾਂ ਦਾ ਨਹੀਂ।**

✶ ਦੂਜੇ ਪਾਸੇ ਹਾਂ ਅਸੀਂ ਭਾਰਤੀ। ਅਸੀਂ ਕੀ ਕਰ ਰਹੇ ਹਾਂ? ਜੇ ਪਿੱਪਲ ਦੇ ਦਰਖਤ ਦੀ ਟਹਿਣੀ ਵੱਢੀ ਜਾਵੇ ਤਾਂ ਹਿੰਦੂਆਂ ਦੇ ਧਾਰਮਿਕ ਜਜ਼ਬਾਤਾਂ ਉੱਤੇ ਸੱਟ ਵੱਜਦੀ ਹੈ। ਬੁੱਤ ਸ਼ਿਕਨ ਹਜ਼ਰਤ ਮੁਹੰਮਦ ਦੇ ਕਾਗਜ ਦੇ ਪੁਤਲੇ 'ਤਾਜੀਏ' ਦੀ ਨੁੱਕਰ ਟੁੱਟਣ ਨਾਲ ਮੁਸਲਮਾਨਾਂ ਦਾ ਅੱਲ੍ਹਾ ਗੁੱਸੇ ਨਾਲ ਲਾਲ ਹੋ ਜਾਂਦਾ ਹੈ। ਇਨਸਾਨ ਦੀ ਪਸ਼ੂਆਂ ਨਾਲੋਂ ਜਿਆਦਾ ਕਦਰ ਹੋਣੀ ਚਾਹੀਦੀ ਹੈ ਪਰ ਭਾਰਤ ਵਿੱਚ 'ਪਵਿੱਤਰ' ਪਸ਼ੂਆਂ ਦੇ ਨਾਮ ਉੱਤੇ ਇੱਕ ਦੂਜੇ ਦੇ ਸਿਰ ਪਾੜ੍ਹ ਦਿੱਤੇ ਜਾਂਦੇ ਹਨ। ਫਿਰਕਾਪ੍ਰਸਤੀ ਨੇ ਸਾਡੀ ਸੋਚ ਨੂੰ ਇੱਕ ਤੰਗ ਘੇਰੇ 'ਚ ਬੰਦ ਕਰ ਛੱਡਿਆ ਹੈ ਜਦ ਕਿ ਬਾਕੀ ਦੁਨੀਆਂ ਦੇ ਨੌਜਵਾਨ ਕੌਮਾਂਤਰੀ ਪੱਧਰ 'ਤੇ ਸੋਚਦੇ ਹਨ। **(ਨੌਜਵਾਨ ਭਾਰਤ ਸਭਾ ਦਾ ਮੈਨੀਫੈਸਟੋ)**

✶ ਪਿਸਤੌਲ ਅਤੇ ਬੰਬ ਕਦੇ ਇਨਕਲਾਬ ਨਹੀਂ ਲਿਆਉਂਦੇ ਬਲਕਿ ਇਨਕਲਾਬ ਦੀ ਤਲਵਾਰ ਵਿਚਾਰਾਂ ਦੀ ਸਾਣ 'ਤੇ ਤਿੱਖੀ ਹੁੰਦੀ ਹੈ। **(ਲਾਹੌਰ ਹਾਈਕੋਰਟ 'ਚ ਬਿਆਨ)**



✶ ਇਤਿਹਾਸ ਗਵਾਹ ਹੈ ਕਿ ਜਿਸ ਦੇਸ਼ ਦੇ ਸਾਹਿਤ ਦਾ ਵਹਾਅ ਜਿਸ ਪਾਸੇ ਵਗਦਾ ਹੈ, ਠੀਕ ਉਸ ਪਾਸੇ ਉਹ ਦੇਸ਼ ਵਧ ਰਿਹਾ ਹੁੰਦਾ ਹੈ। ਕਿਸੇ ਵੀ ਦੇਸ਼ ਦੀ ਉੱਨਤੀ ਲਈ ਉੱਚ ਕੋਟੀ ਦੇ ਸਾਹਿਤ ਦੀ ਲੋੜ ਹੁੰਦੀ ਹੈ। **(ਜੇਲ੍ਹ ਡਾਇਰੀ)**

✶ ਜਿਹੜਾ ਵੀ ਮਨੁੱਖ ਪ੍ਰਗਤੀ ਦਾ ਹਾਮੀ ਹੈ, ਉਸ ਨੂੰ ਲਾਜ਼ਮੀ ਤੌਰ 'ਤੇ ਪੁਰਾਣੇ ਵਿਸ਼ਵਾਸ ਦੀ ਹਰ ਗੱਲ ਦੀ ਆਲੋਚਨਾ ਕਰਨੀ ਪਵੇਗੀ, ਇਸਦੇ ਵਿੱਚ ਅਵਿਸ਼ਵਾਸ ਪ੍ਰਗਟ ਕਰਨਾ ਪਵੇਗਾ, ਤੇ ਇਸ ਦੇ ਹਰ ਪਹਿਲੂ ਨੂੰ ਵੰਗਾਰਣਾ ਪਵੇਗਾ, ਪ੍ਰਚਲਤ ਵਿਸ਼ਵਾਸ ਦੀ ਇਕੱਲੀ-ਇਕੱਲੀ ਗੱਲ ਦੀ ਬਾਦਲੀਲ ਪੁਣਛਾਣ ਕਰਨੀ ਹੋਵੇਗੀ। ਨਿਰਾ ਵਿਸ਼ਵਾਸ ਅਤੇ ਅੰਨ੍ਹਾ ਵਿਸ਼ਵਾਸ ਖਤਰਨਾਕ ਹੁੰਦਾ ਹੈ। ਇਹ ਦਿਮਾਗ ਨੂੰ ਕੁੰਦ ਬਣਾਉਂਦਾ ਹੈ ਅਤੇ ਬੰਦੇ ਨੂੰ ਪ੍ਰਤੀਗਾਮੀ (ਪਿਛਾਹ-ਖਿੱਚੂ) ਬਣਾ ਦਿੰਦਾ ਹੈ। **(ਲੇਖ 'ਮੈਂ ਨਾਸਤਿਕ ਕਿਉਂ ਹਾਂ ?')**

✶ ਇਹ ਕਹਿਣਾ ਕਿ ਇਹ ਦੁਨੀਆਂ 'ਮਾਇਆ' ਜਾਂ 'ਮਿਥਿਆ' ਹੈ, 'ਸੁਪਨਾ' ਜਾਂ 'ਕਲਪਨਾ' ਹੈ, ਸਰੀਹਣ ਰਹੱਸਵਾਦ ਹੈ। ਪਦਾਰਥਵਾਦੀ ਦਰਸ਼ਨ ਵਿੱਚ ਇਸ ਕਿਸਮ ਦੀ ਵਿਚਾਰ ਵਿਧੀ ਲਈ ਕੋਈ ਥਾਂ ਨਹੀਂ ਹੈ। **('ਡਰੀਮਲੈਂਡ' ਦੀ ਭੂਮਿਕਾ)**

✶ ਇਨਕਲਾਬ ਤੋਂ ਬਗੈਰ ਕੋਈ ਉੱਨਤੀ ਨਹੀਂ ਹੋ ਸਕਦੀ। ਇਹ ਯਕੀਨੀ ਹੀ ਅਣ ਸੋਚੀ ਸਮਝੀ ਕਤਲਾਂ ਅਤੇ ਸਾੜ ਫੂਕ ਦੀ ਦਰਿੰਦਾ ਮੁਹਿੰਮ ਤੇ ਨਾ ਹੀ ਚੰਦ ਬੰਬ ਇੱਥੇ ਉੱਥੇ ਸੁੱਟਣਾ ਅਤੇ ਗੋਲੀਆਂ ਚਲਾਉਣਾ ਹੈ। ਇਹ ਕੋਈ ਮਾਯੂਸੀ 'ਚੋਂ ਪੈਦਾ ਹੋਇਆ ਫਲਸਫਾ ਵੀ ਨਹੀਂ। ਇਨਕਲਾਬ 'ਰੱਬ' ਵਿਰੋਧੀ ਹੋ ਸਕਦਾ ਹੈ, ਪਰ ਮਨੁੱਖ ਵਿਰੋਧੀ ਨਹੀਂ। ਇਹ ਇੱਕ ਪੁਖਤਾ ਅਤੇ ਜ਼ਿੰਦਾ ਤਾਕਤ ਹੈ ਜੋ ਨਵੇਂ ਅਤੇ ਪੁਰਾਣੇ ਦੀ, ਜੀਵਨ ਤੇ ਮੌਤ ਦੀ, ਰੌਸ਼ਨੀ ਅਤੇ ਹਨੇਰੇ ਦੀ ਅੰਤਰੀਵੀ ਟੱਕਰ ਦਾ ਇਜ਼ਹਾਰ ਹੈ। ਇਨਕਲਾਬ ਇੱਕ ਨਿਯਮ ਹੈ। ਇੱਕ ਉਦੇਸ਼ ਹੈ, ਇੱਕ ਸੋਚ ਹੈ।

**(ਹਿੰਦੁਸਤਾਨ ਸਮਾਜਵਾਦੀ ਪਰਜਾਤੰਤਰ ਸੰਘ ਦਾ ਮੈਨੀਫੈਸਟੋ)**

**ਨੌਜਵਾਨੋ !**
**ਜਾਗੋ ! ਉੱਠੋ ! ਸਾਨੂੰ ਸੁੱਤਿਆਂ ਯੁੱਗ ਬੀਤ ਚੁੱਕੇ ਹਨ।**

✶ ਮਜ਼ਦੂਰ ਭਾਵੇਂ ਸੰਸਾਰ ਦਾ ਸਭ ਤੋਂ ਜਰੂਰੀ ਅੰਗ

***...ਬਾਕੀ ਪੰਨਾ 19 'ਤੇ***

# ਕਰੋਨਾ ਕਾਲ ਤੇ ਹਕੂਮਤ ਦੇ ਕਦਮ



**ਹੇਮ ਰਾਜ ਸਟੈਨੋ**

ਅੱਜ ਕੱਲ੍ਹ ਕਰੋਨਾ ਬਾਰੇ ਚਰਚਾ ਜ਼ੋਰਾਂ 'ਤੇ ਹੈ। ਟੀ.ਵੀ.ਚੈਨਲਾਂ 'ਤੇ ਅਤੇ ਪ੍ਰਕਾਸ਼ਿਤ ਹੋਣ ਵਾਲੇ ਅਖਬਾਰਾਂ, ਮੈਗਜ਼ੀਨਾਂ ਆਦਿ'ਚ ਇਸਦੀ ਚਰਚਾ ਰੋਜ਼ ਹੁੰਦੀ ਹੈ। ਲੋਕ-ਮਨਾਂ 'ਤੇ ਇਸ ਦਾ ਬਹੁਤ ਖੌਫ਼ ਹੈ। ਕੇਂਦਰੀ ਤੇ ਰਾਜਾਂ ਦੀਆਂ ਹਕੂਮਤਾਂ ਇਸ ਖੌਫ਼ ਨੂੰ ਹੋਰ ਵਧਾ ਰਹੀਆਂ ਹਨ।

ਸ਼ੁਰੂ ਸ਼ੁਰੂ 'ਚ ਜਦੋਂ ਪ੍ਰਧਾਨ ਮੰਤਰੀ ਨੇ ਦੇਸ਼ ਅੰਦਰ ਲਾਕਡਾਊਨ ਲਾਇਆ ਤਾਂ ਇਸਦਾ ਐਲਾਨ ਕਰਦਿਆਂ ਉਨ੍ਹਾਂ ਕਿਹਾ ਕਿ ਮਹਾਂਭਾਰਤ ਦੀ ਜੰਗ 18 ਦਿਨਾਂ 'ਚ ਜਿੱਤੀ ਗਈ ਸੀ ਅਤੇ ਇਹ ਜੰਗ 21 ਦਿਨ 'ਚ ਜਿੱਤੀ ਜਾਵੇਗੀ। ਲਗਭਗ 150 ਦਿਨਾਂ ਬਾਅਦ ਸਾਡੇ ਦੇਸ਼ ਦਾ ਪ੍ਰਧਾਨ ਮੰਤਰੀ 15 ਅਗਸਤ ਵਾਲੇ ਦਿਨ ਝੰਡਾ ਲਹਿਰਾਉਂਦਿਆਂ ਬਿਆਨ ਦੇ ਰਿਹਾ ਹੈ ਕਿ ਸਾਡੇ ਦੇਸ਼ ਦੇ ਵਿਗਿਆਨੀ ਇਸ ਬਿਮਾਰੀ ਸਬੰਧੀ ਵੈਕਸੀਨ ਬਣਾਉਣ ਦੀ ਤਿਆਰੀ 'ਚ ਜੁਟੇ ਹੋਏ ਹਨ। ਜਦੋਂ ਉਹ ਤਿਆਰ ਕਰ ਲੈਣਗੇ ਤਾਂ ਇਹ ਫੌਰੀ ਤੌਰ 'ਤੇ ਲੋਕਾਂ ਕੋਲ ਪੁੱਜਦੀ ਕੀਤੀ ਜਾਵੇਗੀ। ਉਨ੍ਹਾਂ ਨੇ ਇਹ ਵੈਕਸੀਨ ਤਿਆਰ ਹੋਣ ਦੀ ਕੋਈ ਸਮਾਂ-ਸੀਮਾ ਨਹੀਂ ਦੱਸੀ। ਫਿਰ ਭਲਾਂ ਉਹ 21 ਦਿਨਾਂ 'ਚ ਜੰਗ ਜਿੱਤਣ ਦੇ ਦਾਅਵੇ ਦਾ ਕੀ ਬਣਿਆ? ਪਾਠਕ ਸੋਚਣ।

> ***ਪ੍ਰਧਾਨ ਮੰਤਰੀ ਨੇ ਲੋਕਾਂ 'ਤੇ ਲਾਕਡਾਊਨ ਥੋਪਦਿਆਂ ਕਰੋਨਾ ਦਾ ਅਰਥ ਸਮਝਾਉਂਦਿਆਂ ਕਿਹਾ ਸੀ ਕਿ 'ਕੋਈ ਰੋਡ ਪੇ ਨਾ ਨਿਕਲੇ'। ਇਹ ਤਾਂ ਉਸ ਦੇ ਦਿਮਾਗ'ਚ ਗੱਲ ਪਈ ਹੀ ਸੀ ਕਿ ਉਹ ਆਪਣੀਆਂ ਲੋਕ-ਵਿਰੋਧੀ ਨੀਤੀਆਂ ਲਾਗੂ ਕਰਨਗੇ। ਇਸ ਲਈ ਲੋਕਾਂ ਦੇ ਮਨਾਂ 'ਚ ਇਹ ਗੱਲ ਪਹਿਲਾਂ ਹੀ ਬਿਠਾ ਦਿਓ ਕਿ 'ਕੁੱਝ ਵੀ ਹੁੰਦਾ ਹੋਵੇ ਆਪਾਂ ਰੋਡ 'ਤੇ ਨਹੀਂ ਨਿਕਲਣਾ'।***

ਲਾਕਡਾਊਨ ਲਗਾਉਣ ਵੇਲੇ ਚਾਹੀਦਾ ਤਾਂ ਇਹ ਸੀ ਕਿ ਕਰੋਨਾ ਨੂੰ ਫੈਲਾਉਣ ਵਾਲੇ ਵਿਸ਼ਾਣੂ ਕੋਵਿਡ-19 ਬਾਰੇ ਲੋਕਾਂ ਨੂੰ ਦੱਸਿਆ ਜਾਂਦਾ। ਪਰ ਨਹੀ ਪ੍ਰਧਾਨ ਮੰਤਰੀ ਨੇ ਤਾਂ ਕਰੋਨਾ ਦੀ ਵਿਆਖਿਆ ਕਰਦਿਆਂ ਕਰੋਨਾ ਦਾ ਮਤਲਬ ਇਹ ਕਿਹਾ ਕਿ 'ਕੋਈ ਵੀ ਰੋਡ ਪੇ ਨਾ ਨਿਕਲੇ'। ਪਰ ਇਸਨੂੰ ਸਰਸਰੀ ਤੌਰ 'ਤੇ ਨਹੀਂ ਲੈ ਲੈਣਾ ਚਾਹੀਦਾ। ਇਸ ਦਾ ਅਸਲੀ ਭੇਤ ਅੱਗੇ ਆਵੇਗਾ ਅਤੇ ਆ ਰਿਹਾ ਹੈ।

ਹਕੂਮਤਾਂ ਨੇ ਕਰੋਨਾ ਦੀ ਲਾਗ ਦੀ ਬਿਮਾਰੀ ਨੂੰ ਇੰਨੇ ਜ਼ੋਰ-ਸ਼ੋਰ ਨਾਲ ਪ੍ਰਚਾਰਿਆ ਕਿ ਇਸਨੂੰ ਪਲੇਗ ਵਰਗੀ ਮਹਾਂਮਾਰੀ ਬਣਾ ਦਿੱਤਾ ਗਿਆ। ਭਲਾਂ ਮਹਾਂਮਾਰੀ ਕੀ ਹੁੰਦੀ ਹੈ? ਉਂਝ ਤਾਂ ਸਾਡੇ ਦੇਸ਼ ਵਿੱਚ ਭੂਤਕਾਲ 'ਚ ਫੈਲੀ ਪਲੇਗ ਦੀ ਮਹਾਂਮਾਰੀ ਨੇ ਅਮਲ 'ਚ ਦਰਸਾ ਦਿੱਤਾ ਸੀ। ਜਿਸ ਵੀ ਇਨਸਾਨ ਨੂੰ ਪਲੇਗ ਦਾ ਫੋੜਾ ਨਿਕਲ ਆਉਂਦਾ ਉਸ ਵਿੱਚੋਂ ਕੋਈ ਨਹੀਂ ਬਚਦਾ ਸੀ। ਉਸ ਫੋੜੇ ਨੂੰ ਆਮ ਤੌਰ 'ਤੇ ਗੜ੍ਹੀ ਕਿਹਾ ਜਾਂਦਾ ਸੀ। ਇਹ ਛੂਤ ਦੀ ਬਿਮਾਰੀ ਹੋਣ ਕਰਕੇ ਉਦੋਂ ਮੁਰਦੇ ਨੂੰ ਚੁੱਕਕੇ ਉਸਦਾ ਦਾਹ-ਸਸਕਾਰ ਕਰਨ ਤੋਂ ਵੀ ਲੋਕ ਝਿਜਕਦੇ ਸਨ। ਪਿੰਡਾਂ ਦੇ ਪਿੰਡ ਇਸ ਬਿਮਾਰੀ ਨੇ ਸੁੰਨੇ ਕਰ ਦਿੱਤੇ ਸਨ। ਉਸਤੋਂ ਬਾਅਦ ਦੇ ਸਮਿਆਂ 'ਚ ਤਾਂ ਜੇਕਰ ਕੋਈ ਬਲਦ ਹਲ ਖਿੱਚਣ ਵੇਲੇ ਚੰਗੀ ਤਰ੍ਹਾਂ ਜ਼ੋਰ ਨਾ ਲਾਉਂਦਾ ਤਾਂ ਕਿਸਾਨ ਉਸਨੂੰ ਆਮ ਹੀ ਕਹਿ ਦਿੰਦੇ 'ਹੈ ਗੜ੍ਹੀ ਦੇ ਜਾਣਿਆ'। ਘਰਾਂ 'ਚ ਔਰਤਾਂ ਆਪਣੇ ਬੱਚਿਆਂ ਨੂੰ ਘੂਰਦਿਆਂ ਆਮ ਹੀ ਕਹਿ ਦਿੰਦੀਆਂ ਕਿ 'ਤੇਰੇ ਨਿਕਲੇ ਗੜ੍ਹੀ' ਜਾਂ 'ਪੈ ਜੇ ਤੈਨੂੰ ਪਲੇਗ' ਇਹ ਸੀ ਮਹਾਂਮਾਰੀ।

ਇਸ ਦੇ ਨਾਲ ਹੀ ਸੰਸਾਰ ਸਿਹਤ ਸੰਸਥਾ ਦੀ ਪ੍ਰੀਭਾਸ਼ਾ ਅਨੁਸਾਰ ਨਵਾਂ ਵਿਸ਼ਾਣੂ ਜੋ ਤੇਜ਼ੀ ਨਾਲ ਫੈਲਦਾ ਹੋਵੇ, ਉਸ ਲਈ ਕੋਈ ਸਰੀਰਕ ਰੋਧਕ ਸ਼ਕਤੀ ਪੈਦਾ ਨਾ ਹੁੰਦੀ ਹੋਵੇ, ਲੋਕ ਵੱਡੀ ਪੱਧਰ ਉੱਪਰ ਬਿਮਾਰ ਹੁੰਦੇ ਅਤੇ ਮੌਤ ਦੇ ਮੂੰਹ ਵਿੱਚ ਜਾ ਪੈਂਦੇ ਹੋਣ ਤਾਂ ਉਹ ਮਹਾਂਮਾਰੀ ਹੁੰਦੀ ਹੈ।

ਹੁਣ ਪਲੇਗ ਦੀ ਮਿਸਾਲ ਤੇ ਸੰਸਾਰ ਸਿਹਤ ਸੰਸਥਾ ਦੀ ਪ੍ਰੀਭਾਸ਼ਾ ਅਨੁਸਾਰ ਕੀ ਕਰੋਨਾ ਨੂੰ ਮਹਾਂਮਾਰੀ ਦੀ ਸ਼੍ਰੇਣੀ 'ਚ ਰੱਖਿਆ ਜਾ ਸਕਦਾ ਹੈ? ਆਓ ਦੇਖੀਏ।

ਕਰੋਨਾ ਦੇ ਤਾਂ ਅਜਿਹੇ ਵੀ ਕਈ ਕੇਸ ਰਿਪੋਰਟ ਹੋਏ ਹਨ ਜਿਹੜਿਆਂ ਨੂੰ ਬਾਅਦ 'ਚ ਪਤਾ ਲੱਗਿਆ ਕਿ ਉਨ੍ਹਾਂ ਨੂੰ ਕਰੋਨਾ ਸੀ,ਪਰ ਹੁਣ ਉਹ ਠੀਕ ਹਨ। ਟੀ.ਵੀ.ਚੈਨਲਾਂ ਤੋਂ ਲੈ ਕੇ ਅਖਬਾਰਾਂ ਤੱਕ ਇਹ ਰਿਪੋਰਟਾਂ ਆ ਰਹੀਆਂ ਹਨ ਕਿ ਕਰੋਨਾ ਮਰੀਜ਼ਾਂ ਦੇ ਠੀਕ ਹੋਣ ਦੀ ਦਰ 'ਚ ਲਗਾਤਾਰ ਵਾਧਾ ਹੋ ਰਿਹਾ ਹੈ। ਇਹ ਕਿਸ ਕਰਕੇ ਹੋ ਰਿਹਾ ਹੈ? ਇਸਦਾ ਕੋਈ ਟੀਕਾ ਜਾਂ ਦਵਾਈ ਤਾਂ ਹੈ ਨਹੀਂ। ਸਾਫ ਹੈ ਕਿ ਸਿਰਫ ਤੇ ਸਿਰਫ ਮਨੁੱਖਾਂ ਦੇ ਸਰੀਰ ਅੰਦਰ ਲਾਗ ਨੂੰ ਖਤਮ ਕਰਨ ਦੀ ਪ੍ਰਤੀਰੋਧਕ ਸ਼ਕਤੀ (Immunity) ਕਰਕੇ ਮਰੀਜ਼ ਠੀਕ ਹੋ ਰਹੇ ਹਨ।

ਸੋ ਇਸ ਤੋਂ ਸਪੱਸ਼ਟ ਹੈ ਕਿ ਜਿਵੇਂ ਪਲੇਗ ਦੀ ਮਹਾਂਮਾਰੀ ਸੀ, ਉਸ ਤਰ੍ਹਾਂ ਦੀ **ਮਹਾਂਮਾਰੀ ਦੀ ਸ਼੍ਰੇਣੀ ’ਚ ਇਹ ਕਰੋਨਾ ਦੀ ਬਿਮਾਰੀ ਨਹੀਂ ਆਉਂਦੀ। ਹਾਂ, ਇਹ ਲਾਗ ਦੀ ਖਤਰਨਾਕ ਬਿਮਾਰੀ ਜ਼ਰੂਰ ਕਹੀ ਜਾ ਸਕਦੀ ਹੈ।**

ਪਰ ਹਕੂਮਤਾਂ ਵੱਲੋਂ ਦਿਨ-ਰਾਤ ਇਸਨੂੰ ਪਲੇਗ ਦੀ ਮਹਾਂਮਾਰੀ (ਭਾਵੇਂ ਸ਼ਾਬਦਿਕ ਤੌਰ ’ਤੇ ਇਸਦੀ ਪਲੇਗ ਮਹਾਂਮਾਰੀ ਨਾਲ ਤੁਲਨਾ ਨਹੀਂ ਕੀਤੀ ਜਾਂਦੀ) ਤੋਂ ਵੀ ਵਧ ਕੇ ਪ੍ਰਚਾਰਿਆ ਜਾ ਰਿਹਾ ਹੈ। ਦਿਨ-ਰਾਤ ਕਰੋਨਾ, ਕਰੋਨਾ ਦੇ ਚੀਕ ਚਿਹਾੜੇ ਨੇ ਲੋਕਾਂ ਦੇ ਮਨਾਂ ਅੰਦਰ ਦਹਿਸ਼ਤ ਬਿਠਾ ਦਿੱਤੀ ਹੈ। ਲੋਕ ਪੂਰੇ ਖੌਫ਼ ਹੇਠ ਹਨ। ਘਰਾਂ ਨੂੰ ਤਾਲੇ ਲੱਗੇ ਹੋਏ ਹਨ। ਕੋਈ ਗੁਆਂਢੀ, ਆਪਣੇ ਗੁਆਂਢੀ ਦੇ ਘਰ ਜਾਣ ਤੋਂ ਵੀ ਡਰਦਾ ਹੈ, ਰਿਸ਼ਤੇਦਾਰੀ ’ਚ ਜਾਣਾ ਤਾਂ ਦੂਰ ਦੀ ਗੱਲ। ਇੱਥੋਂ ਤੱਕ ਕਿ ਕਰੋਨਾ ਦੇ ਮਰੀਜ਼ਾਂ ਦੀ ਮੌਤ ਹੋ ਜਾਣ ’ਤੇ ਉਸਦਾ ਸਸਕਾਰ ਕਰਨ ਤੋਂ ਲੋਕ ਘਬਰਾਉਂਦੇ ਹੀ ਨਹੀਂ ਬਲਕਿ ਕਈ ਤਾਂ ਇਨਕਾਰ ਵੀ ਕਰ ਦਿੰਦੇ ਹਨ। ਇਸ ਤਰ੍ਹਾਂ ਦੇ ਸਹਿਮ-ਭਰੇ ਮਾਹੌਲ ਅੰਦਰ ਕੋਈ ਭੁੱਲਕੇ ਵੀ ਘਰ ਤੋਂ ਬਾਹਰ ਪੈਰ ਪੁੱਟਦਾ ਹੈ ਤਾਂ ਉਹ ਮਾਨਸਿਕ ਤੌਰ ’ਤੇ ਇੰਨਾ ਡਰਿਆ ਰਹਿੰਦਾ ਹੈ ਕਿ ਕਿਤੋਂ ਨਾ ਕਿਤੋਂ ਉਸਨੂੰ ਕਰੋਨਾ ਚਿੰਬੜਿਆ ਕਿ ਚਿੰਬੜਿਆ। ਸਿਹਤ ’ਚ ਸਾਧਾਰਨ ਤਬਦੀਲੀ ’ਤੇ ਵੀ ਉਸਨੂੰ ਕਰੋਨਾ ਹੋ ਜਾਣ ਦਾ ਸ਼ੱਕ ਹੋ ਜਾਂਦਾ ਹੈ।

ਇਹੋ-ਜਿਹੇ ਹਾਲਾਤਾਂ ਅੰਦਰ ਹਕੂਮਤ ਦਾ ਫਰਜ਼ ਤਾਂ ਇਹ ਬਣਦਾ ਸੀ ਕਿ ਉਹ ਕਰੋਨਾ ਦਾ ਸ਼ਿਕਾਰ ਹੋਣ ਵਾਲਿਆਂ ਮਰੀਜ਼ਾਂ ਲਈ ਚੰਗੇ ਹਸਪਤਾਲਾਂ ’ਚ ਚੰਗੇ ਮਿਆਰੀ ਅਤੇ ਮੁਫਤ ਇਲਾਜ ਦਾ ਪ੍ਰਬੰਧ ਕਰਦੀ; ਸਿਹਤ ਵਿਭਾਗ ਦੇ ਕਾਮਿਆਂ ਨੂੰ ਹਰ ਤਰ੍ਹਾਂ ਦਾ ਲੋੜੀਂਦਾ ਤੇ ਪੂਰਾ ਸਾਜੋ-ਸਾਮਾਨ ਪਹੁੰਚਾਉਦੀ; ਮਨੁੱਖਾਂ ਨੂੰ ਮਾਨਸਿਕ ਤੌਰ ’ਤੇ ਤਕੜੇ ਕਰਨ ਵੱਲ ਕੋਈ ਕਦਮ ਚੁੱਕਦੀ, ਮਨੁੱਖਾਂ ਦੇ ਸਰੀਰ ਦੀ ਪ੍ਰਤੀਰੋਧਕ ਸ਼ਕਤੀ ਵਧਾਉਣ ਲਈ ਦਵਾਈਆਂ ਦੇ ਨਾਲ ਨਾਲ ਵਧੀਆ ਖਾਣੇ ਜਾਂ ਕਿਸੇ ਵੀ ਕਿਸਮ ਦੇ ਹੋਰ ਕੁੱਝ ਦਾ ਪ੍ਰਬੰਧ ਕਰਦੀ।

ਪਰ ਹੋ ਕੀ ਰਿਹਾ ਹੈ ? ਜਿੰਨਾਂ ਲੋਕਾਂ ਨੂੰ ਸਾਡੇ ਦੇਸ਼ ਦਾ ਪ੍ਰਧਾਨ ਮੰਤਰੀ ਕਰੋਨਾ ਯੋਧੇ ਕਹਿ ਰਿਹਾ ਹੈ, ਇੱਕ ਨਮੂਨਾ ਉਨ੍ਹਾਂ ਦੀ ਤਰਸਯੋਗ ਹਾਲਤ ਦਾ ਹੀ ਲੈਂਦੇ ਹਾਂ। ਮਹਾਂਰਾਸ਼ਟਰ ’ਚ ਕਰੋਨਾ ਦੀ ਚੈਕਿੰਗ ਕਰਨ ਲਈ ਆਸ਼ਾ ਵਰਕਰਾਂ ਘਰ-ਘਰ ਜਾਂਦੀਆਂ ਹਨ। ਟੀ.ਵੀ. ’ਤੇ ਇੱਕ ਆਸ਼ਾ ਵਰਕਰ ਦੀ ਰਿਪੋਰਟ ਪ੍ਰਸਾਰਿਤ ਹੋਈ। ਉਸਦੇ ਘਰ ਵਾਲੇ (ਸਮੇਤ ਬੱਚਿਆਂ ਦੇ) ਉਸਨੂੰ ਡਰਦੇ ਮਾਰੇ ਬਾਹਰ ਜਾਣ ਤੋਂ ਰੋਕਦੇ ਹਨ। ਉਹ ਕਰੋਨਾ ਹੋ ਜਾਣ ਦਾ ਖਤਰਾ ਮੁੱਲ ਲੈ ਕੇ ਵੀ ਘਰ-ਘਰ ਜਾਂਦੀ ਹੋਈ ਆਪਣੀ ਡਿਊਟੀ ਨਿਭਾਉਂਦੀ ਹੈ। ਉਸਨੂੰ ਤਨਖਾਹ ਕਿੰਨੀ ਮਿਲਦੀ ਹੈ ? 1500 ਰੁਪੈ ਮਹੀਨਾ ਭਾਵ 50 ਰੁਪੈ ਰੋਜ਼ਾਨਾ। ਪ੍ਰਧਾਨ ਮੰਤਰੀ ਅਕਸਰ ਹੀ ਕਰੋਨਾ ਯੋਧਿਆਂ ਦੇ ਸਨਮਾਨ ਦੀਆਂ ਬੜੀਆਂ ਵੱਡੀਆਂ ਵੱਡੀਆਂ ਗੱਲਾਂ ਕਰਦੇ ਹਨ। ਪਰ ਇਹ ਆਸ਼ਾ ਵਰਕਰ ਦੀ ਮਿਸਾਲ ਦੱਸਦੀ ਹੈ ਕਿ ਸਾਡੇ ਦੇਸ਼ ’ਚ ਕਰੋਨਾ ਯੋਧਿਆਂ ਦਾ ਸਨਮਾਨ ਕੀਤਾ ਜਾ ਰਿਹਾ ਹੈ ਕਿ ਅਪਮਾਨ ?

ਹੋਰ ਲਵੋ। ਆਸ਼ਾ ਵਰਕਰਾਂ (ਕਰੋਨਾ ਯੋਧਾ) 1500 ਰੁਪੈ ਮਹੀਨੇ ’ਤੇ ਕੰਮ ਕਰਨ ’ਤੇ ਮਜ਼ਬੂਰ ਕੀਤੀਆਂ ਹੋਈਆਂ ਹਨ, ਇਨ੍ਹਾਂ ਦੀ ਹਕੂਮਤ ਨੂੰ ਕੋਈ ਚਿੰਤਾ ਨਹੀਂ। ਦੂਸਰੇ ਪਾਸੇ ਵੱਡੇ ਆਕਾਰ ਵਾਲੀਆਂ ਕੰਪਨੀਆਂ ਜਿਨਾਂ ਨੇ 1500 ਕਰੋੜ ਰੁਪੈ ਦਾ ਕਰਜ਼ਾ ਲਿਆ ਹੈ, ਉਨ੍ਹਾਂ ਨੂੰ ਚਿੰਤਾ-ਮੁਕਤ ਕਰਨ ਲਈ ਹਕੂਮਤ ਨੂੰ ਚਿੰਤਾ ਲੱਗੀ ਹੋਈ ਹੈ। ਉਹ ਕਿਵੇਂ ?

ਉਹ ਇਉਂ ਕਿ ਆਹ ਹੁਣੇ ਹੁਣੇ ਰਿਜ਼ਰਵ ਬੈਂਕ ਨੇ ਵੱਡੇ ਅਕਾਰ ਦੀਆਂ ਕਾਰਪੋਰੇਟ ਇਕਾਈਆਂ ਨੂੰ ‘ਵਿਚਾਰੀਆਂ’ ਜਿਹੀਆਂ ਬਣਾਕੇ ਪੇਸ਼ ਕਰਦਿਆਂ ਕਿਹਾ ਹੈ ਕਿ ਉਹ ਕੰਪਨੀਆਂ ਜਿੰਨਾ ਦੇ ਸਿਰ ’ਤੇ 1500 ਕਰੋੜ ਦਾ ਕਰਜ਼ਾ ਹੈ, ਉਹ ਇਸਨੂੰ ਨਾ ਮੋੜਨ ਕਰਕੇ ਸੰਕਟ ਵਿੱਚ ਹਨ। ਕਿਆ ਬਾਤਾਂ ! 1500 ਕਰੋੜ ਦਾ ਕਰਜ਼ਾ ਲੈਣ ਵਾਲਾ ਸੰਕਟ ’ਚ ! ਉਨ੍ਹਾਂ (1500 ਕਰੋੜ ਕਰਜ਼ਾ ਲੈਣ ਵਾਲੀਆਂ ਕੰਪਨੀਆਂ) ਤੋਂ ਕਰਜ਼ੇ ਉਗਰਾਹੁਣ ਲਈ ਬਣਿਆ ਇਨਸਾਲਵੈਂਸੀ ਅਤੇ ਬੈਂਕਰਪਸੀ ਕੋਡ 2016 ਛੇ ਮਹੀਨਿਆਂ ਲਈ ਰੱਦ ਕਰ ਦਿੱਤਾ ਹੈ। ਇੱਥੇ ਇਸ ਕੋਡ ਬਾਰੇ ਵੀ ਜਾਣ ਲਈਏ ਕਿ ਉਹ ਕੋਡ ਕੀ ਹੈ ? ਇਹ ਅਜਿਹਾ ਕੋਡ ਹੈ ਜਿਸ ਮੁਤਾਬਕ ਇਨ੍ਹਾਂ ਕੰਪਨੀਆਂ ਤੋਂ ਕਰਜ਼ੇ ਉਗਰਾਹੁਣ ਲਈ ਬੈਂਕ, ਕਰਜ਼ਾ ਉਗਰਾਹੀ ਟ੍ਰਿਬਿਊਨਲ (Debt Recovery Tribunal) ਕੋਲ ਸ਼ਿਕਾਇਤ ਕਰ ਸਕਦੇ ਹਨ। ਕਰਜ਼ੇ ਦੀ ਉਗਰਾਹੀ ਦੀ ਕਾਰਵਾਈ ਦੇ ਆਰੰਭ ਹੋਣ ਤੋਂ ਕੰਪਨੀ ਨੂੰ ਚਲਾਉਣ ਅਤੇ ਫੈਸਲੇ ਕਰਨ ਦੇ ਅਧਿਕਾਰ ਕੰਪਨੀ ਮਾਲਕਾਂ/ ਸੰਚਾਲਕਾਂ ਤੋਂ ਕਰਜ਼ੇ ਦੇਣ ਵਾਲੀਆਂ ਬੈਂਕਾਂ ਅਤੇ ਹੋਰ ਵਿੱਤੀ ਸੰਸਥਾਵਾਂ ਜਿਵੇਂ ਕਿ ਭਾਰਤੀ ਜੀਵਨ ਬੀਮਾ ਕੰਪਨੀ ਆਦਿ ਕੋਲ ਆ ਜਾਂਦੇ ਹਨ। ਇਸ ਕਾਰਨ ਇਸ ਕੋਡ ਦੇ ਡਰ ਕਰਕੇ ਕਰਜ਼ਈ ਕੰਪਨੀਆਂ ਵਕਤ ਸਿਰ ਕਰਜ਼ੇ ਮੋੜਨ ਲੱਗ ਪੈਂਦੀਆਂ ਹਨ। ਰੀਜ਼ਰਵ ਬੈਂਕ ਦੇ ਸਾਬਕਾ ਡਿਪਟੀ ਗਵਰਨਰ ਅਨੁਸਾਰ ਕੋਡ 2016 ਪਾਸ ਹੋਣ ਤੋਂ ਬਾਅਦ ਕਾਫੀ ਗਿਣਤੀ ਵਿਚ ਕੰਪਨੀਆਂ ਨੇ ਕਰਜ਼ੇ ਸਮੇਂ ਸਿਰ ਵਾਪਸ ਕਰਨੇ ਸ਼ੁਰੂ ਕਰ ਦਿੱਤੇ ਸਨ; ਖਾਸ ਕਰਕੇ ਉਹ ਕੰਪਨੀਆਂ ਜਿਹੜੀਆਂ ਜਾਣ ਬੁੱਝਕੇ ਕਰਜ਼ੇ ਨਹੀਂ ਮੋੜਦੀਆਂ ਸਨ, ਉਨ੍ਹਾਂ ਦੇ ਵਿਚਾਰ ਵਿਚ ਕਰਜ਼ੇ ਮੋੜਨ ਸਬੰਧੀ ਤਬਦੀਲੀ ਆਉਣ ਲੱਗ ਪਈ ਸੀ। ਇਸ ਤਰ੍ਹਾਂ ਬੈਂਕਾਂ ਦੇ ਕਰਜ਼ਿਆਂ ਦੀ ਬਿਹਤਰ ਉਗਰਾਹੀ ਕਾਰਨ ਮਾੜੇ (ਡੁੱਬੇ) ਕਰਜ਼ਿਆਂ ਜਾਂ ਕਰਜ਼ਦਾਰਾਂ ਵੱਲ ਖੜ੍ਹੇ ਅਸਾਸੇ ਵਿਚ

ਗਿਰਾਵਟ ਆਉਣ ਲੱਗ ਪਈ ਸੀ।

(ਪੰਜਾਬੀ ਟ੍ਰਿਬਿਊਨ 17 ਅਗਸਤ, 2020)

ਹੁਣ ਕਿਉਂਕਿ ਇਹ ਕੋਡ 6 ਮਹੀਨਿਆਂ ਲਈ ਲਾਗੂ ਹੀ ਨਹੀਂ ਹੋਵੇਗਾ ਤੇ ਉਹ ਵੱਡੀਆਂ ਕੰਪਨੀਆਂ, ਜਿੰਨ੍ਹਾਂ ਨੇ 1500 ਕਰੋੜ ਰੁਪੈ ਤੱਕ ਦਾ ਕਰਜ਼ਾ ਲਿਆ ਹੈ, ਚਿੰਤਾ-ਮੁਕਤ ਹੋ ਜਾਣਗੀਆਂ। ਸਰਕਾਰਾਂ ਨੂੰ ਇਸ ਗੱਲ ਦੀ ਕੋਈ ਚਿੰਤਾ ਨਹੀਂ ਕਿ ਐਡੀਆਂ ਵੱਡੀਆਂ ਕੰਪਨੀਆਂ ਨੂੰ ਛੋਟ ਦੇ ਕੇ ਸਰਕਾਰੀ ਖਜ਼ਾਨਾ ਕਿੰਨਾ ਖਾਲੀ ਹੁੰਦਾ ਹੈ? ਪਹਿਲੀ ਗੱਲ ਤਾਂ ਸਰਕਾਰ ਅਸਲ 'ਚ ਇਸਨੂੰ ਲੋਕਾਂ ਦੇ ਟੈਕਸਾਂ ਨਾਲ ਭਰਿਆ ਹੋਇਆ ਲੋਕਾਂ ਵਾਸਤੇ ਪਿਆ ਖਜ਼ਾਨਾ ਸਮਝਦੀ ਹੀ ਨਹੀਂ। ਦੂਸਰੀ ਗੱਲ, ਜੇ ਖਜ਼ਾਨਾ ਖਾਲੀ ਵੀ ਹੋ ਜਾਊ ਤਾਂ ਉਹ ਇਸ (ਖਜ਼ਾਨੇ) ਨੂੰ ਭਰਨ ਲਈ ਫਿਰ ਲੋਕਾਂ 'ਤੇ ਹੋਰ ਟੈਕਸ ਲਗਾਉਣਗੀਆਂ ਜਾਂ ਨਿੱਤ ਵਰਤੋਂ ਦੀਆਂ ਚੀਜ਼ਾਂ 'ਤੇ ਟੈਕਸ ਲਗਾਕੇ ਉਨ੍ਹਾਂ ਦੀਆਂ ਕੀਮਤਾਂ 'ਚ ਹੋਰ ਵਾਧਾ ਕਰ ਦੇਣਗੀਆਂ। ਭਾਵ ਕਿ ਜਿਹੜੀਆਂ ਆਸ਼ਾਂ ਵਰਕਰਾਂ 1500 ਰੁਪੈ 'ਤੇ ਆਪਣੀ ਜ਼ਿੰਦਗੀ ਦੀ ਧੂਆ-ਘੜੀਸ ਕਰੀ ਜਾ ਰਹੀਆਂ ਹਨ, ਹੋਰ ਆਮ ਲੋਕਾਂ ਦੇ ਨਾਲ ਨਾਲ ਉਨ੍ਹਾਂ 'ਤੇ ਵੀ ਮਾਰ ਪਾਕੇ 1500 ਕਰੋੜ ਵਾਲਿਆਂ ਦੀ ਭਲਾਈ ਕੀਤੀ ਜਾਵੇਗੀ।

ਇਹੀ ਨਹੀਂ ਬਲਕਿ ਸਾਡੀ ਕੇਂਦਰੀ ਹਕੂਮਤ ਨੇ ਤਾਂ ਹੋਰ ਵੀ ਬਹੁਤ ਕੁੱਝ ਕੀਤਾ ਹੈ। ਕੁੱਝ ਮਿਸਾਲਾਂ ਹੇਠ ਦਿੱਤੀਆਂ ਜਾ ਰਹੀਆਂ ਹਨ: *ਖੇਤੀ ਸੁਧਾਰਾਂ ਦੇ ਨਾਮ 'ਤੇ ਤਿੰਨ ਆਰਡੀਨੈਂਸ ਜਾਰੀ ਕੀਤੇ। ਇਹ ਤਿੰਨੇ ਦੇ ਤਿੰਨੇ ਕਿਸਾਨੀ ਦੀ ਤਬਾਹੀ ਵਾਲੇ ਹਨ।*ਮਜ਼ਦੂਰਾਂ ਦੇ ਕੰਮ ਦੇ 8 ਘੰਟਿਆਂ ਤੋਂ ਵਧਾ ਕੇ 12 ਘੰਟੇ ਕਰ ਦਿੱਤੇ। *ਸਾਰੇ ਖੇਤਰਾਂ ਦਾ ਨਿੱਜੀਕਰਨ ਕੀਤਾ ਜਾ ਰਿਹਾ ਹੈ। *ਸ਼ਹਿਰੀ ਹਵਾਬਾਜ਼ੀ ਮੰਤਰੀ ਹਰਦੀਪ ਸਿੰਘ ਪੁਰੀ ਨੇ ਕਿਹਾ ਹੈ ਕਿ ਉਹ ਪਹਿਲਾਂ ਨਿੱਜੀਕਰਨ ਕੀਤੇ ਹਵਾਈ ਅੱਡਿਆਂ ਦੇ ਨਾਲ ਨਾਲ ਹੋਰ ਹਵਾਈ ਅੱਡਿਆਂ ਦਾ ਨਿੱਜੀਕਰਨ ਕਰਨ ਜਾ ਰਹੇ ਹਨ। *ਦੇਸ਼ ਦੀ ਵਿਤ ਮੰਤਰੀ ਨਿਰਮਲਾ ਸੀਤਾਰਾਮਾਨ ਨੇ ਤਾਂ ਗੱਲ ਸਿਰੇ ਹੀ ਲਾ ਦਿੱਤੀ। ਉਨ੍ਹਾਂ ਐਲਾਨ ਕੀਤਾ ਕਿ 4 ਸੈਕਟਰਾਂ ਨੂੰ ਛੱਡਕੇ ਬਾਕੀ ਸਾਰੇ ਖੇਤਰਾਂ ਦਾ ਨਿੱਜੀਕਰਨ ਕਰ ਦਿੱਤਾ ਜਾਣਾ ਚਾਹੀਦਾ ਹੈ।

ਨਿੱਜੀਕਰਨ ਆਮ ਲੋਕਾਂ ਦੇ ਵਿਰੁੱਧ ਕਿਵੇਂ ਭੁਗਤਦਾ ਹੈ? ਇਸਦੀ ਇੱਕ ਠੋਸ ਮਿਸਾਲ ਕਰੋਨਾ ਨਾਲ ਜੋੜਕੇ ਹੀ ਲੈਂਦੇ ਹਾਂ। ਅੰਮ੍ਰਿਤਸਰ ਦੇ ਇੱਕ ਅਮਨਦੀਪ ਮੈਡੀਸਿਟੀ ਨਾਮ ਦੇ ਪ੍ਰਾਈਵੇਟ ਹਸਪਤਾਲ 'ਚ ਇੱਕ ਮਰੀਜ਼ ਦਾਖਲ ਹੋ ਗਿਆ। ਜਦੋਂ ਉਹ ਦਾਖਲ ਹੋਇਆ ਤਾਂ ਚੰਗਾ-ਭਲਾ ਸੀ। 48 ਦਿਨ ਬਾਅਦ ਉਸਦੀ ਮੌਤ ਹੋ ਗਈ। ਉਸਦੇ ਵਾਰਸਾਂ ਨੂੰ 20.5 ਲੱਖ ਰੁਪੈ ਦਾ ਬਿਲ ਫੜਾ ਦਿੱਤਾ ਗਿਆ। ਭਾਵ 42500 ਰੁਪੈ ਰੋਜ਼ਾਨਾ ਦਾ। ਹੁਣ ਦੇਖੋ ਜੇਕਰ ਇਹੀ ਹਸਪਤਾਲ ਜਨਤਕ ਖੇਤਰ (ਭਾਵ ਸਰਕਾਰੀ) ਹੁੰਦਾ ਤਾਂ ਮਰਨ ਵਾਲੇ ਦੇ ਵਾਰਸਾਂ ਨੂੰ ਇੰਨਾ ਬਿਲ ਨਹੀਂ ਆਉਣਾ ਸੀ ਕਿਉਂਕਿ ਸਰਕਾਰੀ ਹਸਪਤਾਲਾਂ ਦੇ ਇਹ ਰੇਟ ਨਹੀਂ ਹਨ। ਹੁਣ ਇਸ ਮਿਸਾਲ ਤੋਂ ਦੇਖਿਆ ਜਾ ਸਕਦਾ ਹੈ ਕਿ ਆਮ ਕਿਰਤੀ ਅਤੇ ਗਰੀਬ ਲੋਕਾਈ ਦੇ ਪੱਖ ਤੋਂ (ਧਨਾਢਾਂ ਦੇ ਪੱਖ ਤੋਂ ਨਹੀਂ) ਦੇਖਿਆਂ ਨਿੱਜੀਕਰਨ ਕਿੱਡੀ ਬੁਰੀ ਬਲਾਅ ਹੈ।

ਪਹਿਲਾਂ ਪਹਿਲਾਂ ਜਦੋਂ ਕਦੇ ਕੋਈ ਅਗਾਂਹਵਧੂ ਤਬਕਾ ਨਿੱਜੀਕਰਨ ਦਾ ਵਿਰੋਧ ਕਰਦਾ ਸੀ ਤਾਂ ਆਮ ਲੋਕ ਉਸਤੋਂ ਅਣਭਿੱਜ ਹੋਣ ਕਰਕੇ ਉਨ੍ਹਾਂ ਵੱਲ ਨਹੀਂ ਭੁਗਤਦੇ ਸਨ। ਅੱਜ ਵੀ ਆਮ ਲੋਕ ਨਿੱਜੀਕਰਨ, ਵਿਸ਼ਵੀਕਰਨ, ਉਦਾਰੀਕਰਨ ਦੀਆਂ ਨੀਤੀਆਂ ਦੇ ਮਾਰੂ ਹੀ ਨਹੀਂ ਬਲਕਿ ਉਜਾੜੂ ਪ੍ਰਭਾਵਾਂ ਤੋਂ ਅਣਜਾਣ ਹਨ।

ਇੱਕ ਤਾਂ ਆਮ ਲੋਕ ਹਕੂਮਤਾਂ ਦੀਆਂ ਇੰਨੀਆਂ ਲੋਕ-ਵਿਰੋਧੀਆਂ ਨੀਤੀਆਂ ਦੇ ਘਾਤਕ ਪ੍ਰਭਾਵਾਂ ਨੂੰ ਨਹੀਂ ਸਮਝਦੇ, ਦੂਸਰੇ ਆਮ ਲੋਕਾਈ 'ਤੇ ਇੱਕ ਦਮ ਕਰੋਨਾ ਦੀ ਡਿੱਗੀ ਬਿਜਲੀ ਨੇ ਉਨ੍ਹਾਂ ਨੂੰ ਸਦਮੇ 'ਚ ਪਹੁੰਚਾ ਦਿੱਤਾ ਹੈ। ਜਿਵੇਂ ਅਸੀਂ ਪਹਿਲਾਂ ਵੀ ਗੱਲ ਕੀਤੀ ਹੈ, ਪਰ ਇੱਥੇ ਫਿਰ ਦੁਹਰਾ ਦੇਣਾ ਚਾਹੁੰਦੇ ਹਾਂ ਕਿ ਇਸ ਸਦਮੇ ਨੂੰ ਹਕੂਮਤਾਂ ਹੋਰ ਵੀ ਗਹਿਰਾ ਕਰ ਰਹੀਆਂ ਹਨ। ਤੁਸੀਂ ਟੀ.ਵੀ. ਦੇਖੋ। ਉਸ'ਤੇ ਬੋਲਿਆ ਜਾਵੇਗਾ ਕਿ ਮਰੀਜਾਂ ਦੀ ਗਿਣਤੀ ਐਨੇ ਲੱਖ ਨੂੰ ਪਾਰ। ਪਰ ਉਸ ਸਕਰੀਨ 'ਤੇ ਜਾਂ ਤਾਂ ਬਿਲਕੁਲ ਵੀ ਨਹੀਂ ਦੱਸਿਆ ਜਾਵੇਗਾ ਜਾਂ ਬਹੁਤ ਹੀ ਮਲਵੀਂ ਜਿਹੀ ਜੀਭ ਨਾਲ ਦੱਸਿਆ ਜਾਵੇਗਾ ਕਿ ਇੰਨੇ ਮਰੀਜ਼ ਠੀਕ ਹੋਏ। ਮਰੀਜ਼ਾਂ ਦੀ ਵਧਦੀ ਗਿਣਤੀ ਦਾ ਕੁ-ਪ੍ਰਭਾਵ ਆਮ ਲੋਕਾਂ ਦੇ ਸਦਮੇ ਨੂੰ ਗਹਿਰਾ ਹੀ ਕਰੂਗਾ ਨਾ ਕਿ ਉਨ੍ਹਾਂ ਨੂੰ ਮਾਨਸਿਕ ਹੌਂਸਲਾ ਦੇਵੇਗਾ। ਕੀ ਹਕੂਮਤਾਂ ਅਜਿਹੇ ਪ੍ਰਚਾਰ ਦੇ ਕੁ-ਪ੍ਰਭਾਵ ਤੋਂ ਅਣਜਾਣ ਹਨ? ਨਹੀਂ ਅਜਿਹਾ ਸੋਚਣਾ ਆਪਣੀ ਅਕਲ ਨੂੰ ਵੇਚਣਾ ਹੀ ਹੋਵੇਗਾ। ਹਕੂਮਤਾਂ ਨੂੰ ਸਭ ਕੁੱਝ ਪਤਾ ਹੈ, ਸਗੋਂ ਉਹ ਤਾਂ ਇਹੋ ਚਾਹੁੰਦੀਆਂ ਹੀ ਨਹੀਂ ਬਲਕਿ ਕਰਵਾਉਂਦੀਆਂ ਹਨ। ਉਹ ਚਾਹੁੰਦੀਆਂ ਹਨ ਕਿ ਲੋਕ ਵੱਧ ਤੋਂ ਵੱਧ ਸਦਮੇ 'ਚ ਜਾਣ। ਇਸੇ ਲਈ ਤਾਂ ਕਰੋਨਾ ਦੀ ਵਿਆਖਿਆ ਮੋਦੀ ਨੇ 'ਕੋਈ ਰੋਡ ਪੇ ਨਾ ਨਿਕਲੇ' ਦੇ ਸ਼ਬਦਾਂ ਨਾਲ ਕੀਤੀ ਸੀ। ਇਹ ਸਾਰਾ ਕੁੱਝ ਕਿਉਂ? ਇਸ ਬਾਰੇ ਕੈਨੇਡੀਅਨ ਲੇਖਕ ਨੇਇਮੀ ਕਲੀਨ ਨੇ ਆਪਣੀ ਪੁਸਤਕ "ਸਦਮਾ ਸਿਧਾਂਤ" ਵਿੱਚ ਇਸਦਾ ਨਤੀਜਾ ਕੱਢਿਆ ਸੀ ਕਿ "ਵੱਡੀਆਂ ਆਫਤਾਂ ਦੇ ਮੌਕੇ ਜਦੋਂ ਹੋਰ ਦੇਸ਼ ਅਤੇ ਲੋਕ ਸਦਮੇ ਵਿੱਚ ਹੁੰਦੇ ਹਨ ਤਾਂ ਨੀਤੀਘਾੜੇ ਆਪਣੀ ਪਹਿਲਾਂ ਸੋਚੀ ਰਣਨੀਤੀ ਨੂੰ ਲਾਗੂ ਕਰਨ ਨੂੰ ਅੰਜ਼ਾਮ ਦਿੰਦੇ ਹਨ।"

ਅੱਜ ਨੋਇਮੀ ਕਲੀਨ ਦੀ ਕਹੀ ਗੱਲ ਸਾਡੀ ਭਾਜਪਾ ਦੀ ਅਗਵਾਈ ਵਾਲੀ ਕੇਂਦਰੀ ਹਕੂਮਤ (ਅਸਲ 'ਚ ਮੋਦੀ ਹਕੂਮਤ) 'ਤੇ ਲਾਗੂ ਹੁੰਦੀ ਹੈ। ਕਿਉਂਕਿ ਉਹ ਕਰੋਨਾ ਦੇ ਇਸ ਦੌਰ ਨੂੰ ਡਰੇ ਸਹਿਮੇ ਲੋਕਾਂ ਦੀ ਮਾਨਸਿਕਤਾ ਦਾ ਲਾਹਾ ਲੈਂਦਿਆਂ ਪਹਿਲਾਂ ਹੀ ਸਾਹ-ਵਰੋਲ ਰਹੀ ਲੋਕਾਈ ਦੀ ਸੰਘੀ ਘੁੱਟ ਦੇਣ ਵਾਲੀਆਂ ਪਹਿਲਾਂ ਤੋਂ ਸੋਚੀ-ਸਮਝੀ ਆਪਣੀ ਨੀਤੀ ਅਨੁਸਾਰੀ ਨੀਤੀਆਂ ਲਾਗੂ ਕਰ ਰਹੀ ਹੈ। ਅਜਿਹੇ ਹਾਲਾਤ 'ਚ ਜਦੋਂ ਦੇਸ਼ ਅੰਦਰ ਸੋਗਮਈ ਮਾਹੌਲ ਬਣਿਆ ਹੋਇਆ ਸੀ/ਹੈ ਤਾਂ ਸਾਡੇ ਦੇਸ਼ ਦਾ ਪ੍ਰਧਾਨ ਮੰਤਰੀ ਲੋਕਾਂ ਨੂੰ ਦੀਵਾਲੀ ਵਾਂਗ ਪੰਜ ਮਿੰਟ ਲਈ ਬਾਲਕੋਨੀਆਂ 'ਚ ਖੜ੍ਹਕੇ ਦੀਵੇ ਜਗਾਉਣ ਜਾਂ ਮੋਬਾਇਲ ਦੀਆਂ ਲਾਈਟਾਂ ਆਨ ਕਰਕੇ ਜਗਮਗ-ਜਗਮਗ ਕਰਨ ਦੀਆਂ ਅਪੀਲਾਂ ਕਰਦਾ ਹੈ। ਇਸ 'ਤੇ ਕਿਸੇ ਕਵੀ ਦੀਆਂ ਲਿਖੀਆਂ ਸਤਰਾਂ 'ਚੋਂ ਕੁੱਝ ਸਤਰਾਂ ਪੇਸ਼ ਹਨ:

ਖੁਸ਼ੀ 'ਚ ਦੀਵੇ ਸਦਾ ਨੇ ਬਾਲੇ,
ਗਮੀ 'ਚ ਚੁੱਲੇ ਅੱਗ ਨਹੀਂ ਬਾਲੀ।
ਜਦੋਂ ਵੀ ਸੋਗ ਆਇਆ ਹੈ ਕੋਈ,
ਰੱਦ ਕਰ ਦਿੱਤੀ ਅਸਾਂ ਦੀਵਾਲੀ।
ਲੱਟ ਲੱਟ ਮੱਚਦੇ ਸਿਵੇਂ ਪਏ ਨੇ,
ਕਿੱਦਾਂ ਜਸ਼ਨ ਮਨਾਵਾਂ ਮੈਂ।
ਚਾਰ ਚੁਫੇਰੇ ਪਏ ਨੇ ਸੱਥਰ,
ਦੀਵੇਂ ਕਿਵੇਂ ਜਗਾਵਾਂ ਮੈਂ।

ਪ੍ਰਧਾਨ ਮੰਤਰੀ ਨੇ ਲੋਕਾਂ 'ਤੇ ਲਾਕਡਾਊਨ ਥੋਪਦਿਆਂ ਕਰੋਨਾ ਦਾ ਅਰਥ ਸਮਝਾਉਂਦਿਆਂ ਕਿਹਾ ਸੀ ਕਿ 'ਕੋਈ ਰੋਡ ਪੇ ਨਾ ਨਿਕਲੇ'। ਇਹ ਤਾਂ ਉਸ ਦੇ ਦਿਮਾਗ'ਚ ਗੱਲ ਪਈ ਹੀ ਸੀ ਕਿ ਉਹ ਆਪਣੀਆਂ ਲੋਕ-ਵਿਰੋਧੀ ਨੀਤੀਆਂ ਲਾਗੂ ਕਰਨਗੇ। ਇਸ ਲਈ ਲੋਕਾਂ ਦੇ ਮਨਾਂ 'ਚ ਇਹ ਗੱਲ ਪਹਿਲਾਂ ਹੀ ਬਿਠਾ ਦਿਓ ਕਿ 'ਕੁੱਝ ਵੀ ਹੁੰਦਾ ਹੋਵੇ ਆਪਾਂ ਰੋਡ 'ਤੇ ਨਹੀਂ ਨਿਕਲਣਾ'।

ਸੋ ਹਕੂਮਤ ਨੇ ਦੇਖਿਆ ਕਿ ਹੁਣ ਮਾਹੌਲ ਸਹਿਮ ਵਾਲਾ ਹੈ ਅਤੇ ਲੋਕ ਖੁੱਲ੍ਹੇਆਮ ਆਕੇ ਵਿਰੋਧ ਕਰਨ ਦੀ ਮਾਨਸਿਕ ਹਾਲਤ 'ਚ ਨਹੀਂ ਹਨ, ਇਸ ਲਈ ਹੁਣ ਸਹੀ ਵਕਤ ਅਤੇ ਮਾਹੌਲ ਹੈ ਆਪਣੇ ਆਕਾ ਸਰਮਾਏਦਾਰਾਂ-ਕਾਰਪੋਰੇਟਾਂ ਦੇ ਪੱਖ 'ਚ ਅਤੇ ਲੋਕ-ਵਿਰੋਧੀ ਨੀਤੀਆਂ ਨੂੰ ਲਾਗੂ ਕਰਨ ਦਾ। ਇਸੇ ਲਈ ਇਹ ਸਾਰਾ ਕੁੱਝ ਹੁਣੇ ਹੁਣੇ ਅਤੇ ਛੇਤੀ ਛੇਤੀ ਲਾਗੂ ਕੀਤਾ ਜਾ ਰਿਹਾ ਹੈ। ਹਕੂਮਤ ਕਰੋਨਾ ਕਰਕੇ ਫੈਲੇ, ਜਾਂ ਜੇ ਠੀਕ ਠੀਕ ਕਹਿਣਾ ਹੋਵੇ ਤਾਂ ਫੈਲਾਏ ਸਦਮੇ ਦਾ ਲਾਹਾ ਲੈਂਦਿਆਂ ਵੱਡੇ ਵੱਡੇ ਸਰਮਾਏਦਾਰਾਂ ਤੇ ਕਾਰਪੋਰੇਟ ਘਰਾਣਿਆਂ ਦੀ ਝੋਲੀ ਭਰਨ ਅਤੇ ਇਸ ਸਾਰੇ-ਕਾਸੇ ਦਾ ਬੋਝ ਕਿਸਾਨਾਂ-ਮਜ਼ਦੂਰਾਂ ਸਮੇਤ ਆਮ ਕਿਰਤੀ ਲੋਕਾਂ 'ਤੇ ਲੱਦ ਰਹੀ ਹੈ। ਸਾਡੇ 'ਤੇ ਰਾਜ ਕਰਦੀ ਹਕੂਮਤ ਕੈਨੇਡੀਅਨ ਲੇਖਕ ਨੋਇਮੀ ਕਲੀਨ ਦੀ ਲਿਖੀ ਗੱਲ ਕਿ "ਵੱਡੀਆਂ ਆਫਤਾਂ ਦੇ ਮੌਕੇ ਜਦੋਂ ਹੋਰ ਦੇਸ਼ ਅਤੇ ਲੋਕ ਸਦਮੇ ਵਿੱਚ ਹੁੰਦੇ ਹਨ ਤਾਂ ਨੀਤੀਘਾੜੇ ਆਪਣੀ ਪਹਿਲਾਂ ਸੋਚੀ ਰਣਨੀਤੀ ਨੂੰ ਲਾਗੂ ਕਰਨ ਨੂੰ ਅੰਜ਼ਾਮ ਦਿੰਦੇ ਹਨ।" ਨੂੰ ਸੋਲਾਂ ਆਨੇ ਸੱਚ ਸਾਬਤ ਕਰ ਰਹੀ ਹੈ। ਬੱਸ, ਇਹੀ ਭੇਤ ਹੈ ਕਿ ਲੋਕਾਂ ਨੂੰ ਕਰੋਨਾ ਵਾਇਰਸ ਬਾਰੇ ਦੱਸਣ ਦੀ ਬਜਾਇ ਮੋਦੀ ਕਹਿੰਦਾ ਹੈ ਕਿ ਕਰੋਨਾ ਦਾ ਅਰਥ ਹੈ ਕਿ 'ਕੋਈ ਰੋਡ ਪੇ ਨਾ ਨਿਕਲੇ'।

ਸੋ ਅਜਿਹੇ ਨਾਜ਼ਕ ਸਮੇਂ ਤੇ ਲੋਕ-ਪੱਖੀ ਜਥੇਬੰਦੀਆਂ ਲਈ ਇਹ ਪਹਿਲ-ਪਰਿਥਮਾ ਕਾਰਜ ਬਣ ਜਾਂਦਾ ਹੈ ਕਿ ਉਹ ਇਸ ਸਾਰੇ ਕਾਸੇ ਬਾਰੇ ਲੋਕਾਂ ਨੂੰ ਸਮਝਾਉਂਦਿਆਂ ਉਨ੍ਹਾਂ ਨੂੰ ਹੁਣੇ ਤੋਂ ਹੀ ਹਕੂਮਤ ਦੀਆਂ ਲੋਕ-ਮਾਰੂ ਨੀਤੀਆਂ ਦਾ ਵਿਰੋਧ ਕਰਨ ਲਈ ਚੇਤੰਨ ਤੇ ਜਥੇਬੰਦ ਕਰਨ ਨਹੀਂ ਤਾਂ ਗੁਜ਼ਰਿਆ ਵਕਤ ਕਦੇ ਹੱਥ ਨਹੀਂ ਆਉਂਦਾ ਹੁੰਦਾ।

**98769-53561**

---

# ਆਰਥਿਕ ਸਹਾਇਤਾ

**ਸੁਸਾਇਟੀ ਸਹਾਇਤਾ**

1. ਪੁਸ਼ਪਲਤਾ ਪਤਨੀ ਰਜਿੰਦਰ ਕੁਮਾਰ, ਤਪਾ (ਆਪਣੀ ਮਾਤਾ ਮਾਇਆ ਦੇਵੀ ਦੀ ਯਾਦ 'ਚ) 1000
2. ਜਗਜੀਤ ਸਿੰਘ ਢਿੱਲਵਾਂ, ਟੀ.ਐਸ.ਯੂ. (ਆਪਣੀ ਸੇਵਾ ਮੁਕਤੀ 'ਤੇ) 1100
3. ਚਰੰਜੀ ਲਾਲ ਮਾਰਫਤ ਸ਼ਰਮਾ ਬੂਟ ਹਾਊਸ ਮੰਡੀ ਨਿਹਾਲ ਸਿੰਘ ਵਾਲਾ, ਜ਼ਿਲਾ ਮੋਗਾ 1000

**ਮੈਗਜ਼ੀਨ ਸਹਾਇਤਾ:**

ਜਸਵਿੰਦਰ ਹੇਅਰ, ਸਰੀ, ਕੈਨੇਡਾ (ਗੁਰਮੇਲ ਸਿੰਘ, ਲੁਧਿਆਣਾ ਰਾਹੀਂ) 5500

**ਇਕਾਈਆਂ ਨੂੰ ਸਹਾਇਤਾ**

**ਇਕਾਈ ਬਠਿੰਡਾ**

ਮੇਜਰ ਸਿੰਘ ਚੁੱਘੇ ਕਲਾਂ (ਆਪਣੀ ਪਤਨੀ ਸੁਖਦੇਵ ਕੌਰ ਦੇ ਸ਼ੋਕ ਸਮਾਗਮ 'ਤੇ) 1000

ਰਾਜ ਕੁਮਾਰ ਗਿਆਨੀ (ਬਠਿੰਡਾ) 1000

**ਇਕਾਈ ਮਾਨਸਾ**

ਹਰਪ੍ਰੀਤ ਸਿੰਘ ਪਟਵਾਰੀ, ਮਾਨਸਾ (ਬੇਟੇ ਪਰਮਨਵੀਰ ਦੇ ਜਨਮ ਦਿਨ 'ਤੇ) ਰਾਹੀਂ ਗੁਰਪਿਆਰ ਕੋਟਲੀ 1000

ਯਾਦ ਕਰਦਿਆਂ

# ਗੌਰੀ ਲੰਕੇਸ਼ ਦੀ ਸ਼ਹਾਦਤ



ਰਾਜਪਾਲ ਸਿੰਘ

3 ਸਾਲ ਪਹਿਲਾਂ, 5 ਸਤੰਬਰ 2017 ਨੂੰ ਤਰਕਸ਼ੀਲ ਅਤੇ ਅਗਾਂਹਵਧੂ ਸੋਚ ਦੀ ਧਾਰਨੀ ਗੌਰੀ ਲੰਕੇਸ਼ ਨੂੰ ਉਸ ਦੇ ਘਰ ਦੇ ਬਾਹਰ ਗੋਲੀਆਂ ਮਾਰ ਕੇ ਸ਼ਹੀਦ ਕਰ ਦਿੱਤਾ ਗਿਆ। ਉਸਦੇ ਕਾਤਲ ਰੂੜ੍ਹੀਵਾਦੀ ਅਤੇ ਕੱਟੜ ਧਾਰਮਿਕ ਸੋਚ ਨਾਲ ਸਬੰਧ ਰੱਖਦੇ ਨੇ ਜਿਨ੍ਹਾਂ ਦੀਆਂ ਤਾਰਾਂ ਇੱਕ ਫਿਰਕੂ ਸੰਗਠਨ ਸਨਾਤਨ ਸੰਸਥਾ ਨਾਲ ਜੁੜਦੀਆਂ ਹਨ। ਕਤਲ ਅਤੇ ਕਤਲ ਦੀ ਸਾਜਿਸ਼ ਵਿੱਚ ਸ਼ਾਮਲ ਬਹੁਤੇ ਵਿਅਕਤੀ ਫੜ੍ਹੇ ਜਾ ਚੁੱਕੇ ਹਨ, ਇੱਕ ਕਾਤਲ ਰਾਜੇਸ਼ ਇਸੇ ਸਾਲ ਜਨਵਰੀ ਵਿੱਚ ਹੀ ਝਾਰਖੰਡ ਵਿੱਚੋਂ ਗ੍ਰਿਫਤਾਰ ਕੀਤਾ ਗਿਆ ਹੈ। ਇਨ੍ਹਾਂ ਕਾਤਲਾਂ ਕੋਲੋਂ ਜੋ ਡਾਇਰੀ ਬਰਾਮਦ ਹੋਈ ਹੈ ਉਸ ਅਨੁਸਾਰ 34 ਵਿਅਕਤੀ ਉਨ੍ਹਾਂ ਦੀ ਹਿੱਟ ਲਿਸਟ ਵਿੱਚ ਸ਼ਾਮਲ ਸਨ ਅਤੇ ਗੌਰੀ ਦਾ ਨਾਂ ਉਸ ਲਿਸਟ ਵਿੱਚ ਦੂਜੇ ਨੰਬਰ ਉੱਤੇ ਸੀ। ਇਸ ਗਰੁੱਪ ਵੱਲੋਂ ਪਹਿਲਾਂ ਮਹਾਂਰਾਸ਼ਟਰ ਦੇ ਤਰਕਸ਼ੀਲ ਆਗੂ ਨਰਿੰਦਰ ਦਭੋਲਕਰ, ਗੋਬਿੰਦ ਪਨਸਾਰੇ ਅਤੇ ਕਰਨਾਟਕ ਦੇ ਬੁੱਧੀਜੀਵੀ ਲੇਖਕ ਐੱਮ.ਐੱਮ. ਕਲਬੁਰਗੀ ਦੇ ਵੀ ਕਤਲ ਕੀਤੇ ਗਏ ਸਨ। ਫੋਰੈਂਸਿਕ ਪੜਤਾਲ ਤੋਂ ਪਤਾ ਲੱਗਿਆ ਹੈ ਕਿ ਕਲਬੁਰਗੀ ਅਤੇ ਗੌਰੀ ਨੂੰ ਮਾਰਨ ਲਈ ਵਰਤੀ ਜਾਣ ਵਾਲੀ ਤਾਂ ਗੰਨ ਵੀ ਇੱਕੋ ਹੀ ਸੀ। ਹੋ ਸਕਦਾ ਹੈ ਚੱਲ ਰਹੇ ਮੁਕੱਦਮੇ ਵਿੱਚ ਉਨ੍ਹਾਂ ਨੂੰ ਕੋਈ ਸਜਾ ਹੋ ਜਾਵੇ ਪਰ ਕਾਤਲਾਂ ਨੂੰ ਅਸਲ ਸਜਾ ਤਦ ਹੀ ਮਿਲੇਗੀ ਜਦ ਲੋਕ ਆਪਣੇ ਮਨਾਂ ਵਿੱਚੋਂ ਉਹਨਾਂ ਦੀ ਫਿਰਕੂ ਸੋਚ ਨੂੰ ਲਾਹ ਮਾਰਨਗੇ।



ਗੌਰੀ ਇੱਕ ਵੱਡੀ ਸਖਸ਼ੀਅਤ ਸੀ। ਉਸਦੇ ਅੰਦਰ ਸਮਾਜ ਅਤੇ ਰਾਜਨੀਤੀ ਵਿੱਚ ਚਲਦੀ ਹਰ ਬੁਰਾਈ ਖਿਲਾਫ਼ ਭਿੜ ਜਾਣ ਦੀ ਅਥਾਹ ਤਾਕਤ ਅਤੇ ਦਲੇਰੀ ਸੀ। ਇਹ ਗੁਣ ਉਸਨੂੰ ਆਪਣੇ ਪਰਿਵਾਰਕ ਵਿਰਸੇ ਵਿੱਚੋਂ ਪ੍ਰਾਪਤ ਹੋਇਆ। ਉਸ ਦਾ ਦਾਦਾ ਰਮਾਇਣ ਪੜ੍ਹਦਾ ਹੁੰਦਾ ਸੀ। ਉਸ ਨੇ ਆਪਣੇ ਬੇਟੇ ਭਾਵ ਗੌਰੀ ਦੇ ਪਿਤਾ ਦਾ ਨਾਮ ਲੰਕੇਸ਼ ਰੱਖਿਆ, ਜਿਸਦਾ ਅਰਥ ਲੰਕਾ ਦਾ ਰਾਜਾ ਰਾਵਣ ਹੈ। ਗੌਰੀ ਦਾ ਪਿਤਾ ਪੀ. ਲੰਕੇਸ਼ ਖੁਦ ਸੋਸ਼ਲਿਸਟ ਵਿਚਾਰਾਂ ਵਾਲਾ, ਨਾਸਤਿਕ, ਜ਼ਿੰਦਗੀ ਨੂੰ ਖੁੱਲ੍ਹ ਕੇ ਜਿਉਣ ਵਾਲਾ ਅਤੇ ਵਿਚਾਰਧਾਰਕ ਵਿਰੋਧੀਆਂ ਨਾਲ ਕੋਈ ਲਿਹਾਜ਼ ਨਾ ਪਾਲਣ ਵਾਲਾ ਸਖਸ਼ ਸੀ। ਪੀ. ਲੰਕੇਸ਼ ਬੰਗਲੌਰ ਦੇ ਸੈਂਟਰਲ ਕਾਲਜ ਵਿੱਚ ਅੰਗਰੇਜੀ ਦਾ ਪ੍ਰੋਫੈਸਰ ਸੀ, ਪਰ ਉਹ ਪ੍ਰੋਫੈਸਰਾਂ ਵਾਲੀ ਸ਼ਾਂਤ ਜ਼ਿੰਦਗੀ ਜਿਉਣ ਲਈ ਨਹੀਂ ਬਣਿਆ ਸੀ। ਕਾਲਜ ਦੀ ਅਰਾਮਦਾਇਕ ਨੌਕਰੀ ਛੱਡ ਕੇ ਉਸ ਨੇ ਫਿਲਮਾਂ ਬਣਾਈਆਂ ਅਤੇ ਅਖਬਾਰਾਂ ਵਿੱਚ ਕਾਲਮ ਲਿਖ ਕੇ ਆਪਣੇ ਵਿਚਾਰ ਪ੍ਰਗਟ ਕਰਨ ਦਾ ਰਾਹ ਚੁਣਿਆ। 1979 ਵਿੱਚ ਉਸ ਨੇ 'ਪਰਜਾਬਾਣੀ' ਨਾਂ ਦੇ ਅਖਬਾਰ ਵਿੱਚ ਰੈਗੂਲਰ ਕਾਲਮ ਲਿਖਣਾ ਸ਼ੁਰੂ ਕੀਤਾ ਜੋ ਬਹੁਤ ਹਰਮਨਪਿਆਰਾ ਹੋਇਆ, ਫਿਰ ਉਸ ਨੇ ਆਪਣੇ ਵਿਚਾਰਾਂ ਨੂੰ ਖੁੱਲ੍ਹ ਕੇ ਪ੍ਰਗਟਾਉਣ ਲਈ 'ਲੰਕੇਸ਼ ਪੱਤਰਿਕਾ' ਨਾਮ ਦਾ ਆਪਣਾ ਹਫਤਾਵਾਰੀ ਅਖ਼ਬਾਰ ਸ਼ੁਰੂ ਕੀਤਾ ਜੋ ਬਹੁਤ ਵੱਡੀ ਗਿਣਤੀ ਵਿੱਚ ਛਪਦਾ ਸੀ।

ਗੌਰੀ ਨੇ ਜਿੱਥੇ ਗਲਤ ਵਰਤਾਰਿਆਂ ਖਿਲਾਫ਼ ਲੜਨ ਵਾਲਾ ਗੁਣ ਆਪਣੇ ਪਰਿਵਾਰਕ ਵਿਰਸੇ ਵਿੱਚੋਂ ਪ੍ਰਾਪਤ ਕੀਤਾ, ਉੱਥੇ ਤਰਕਸ਼ੀਲ ਵਿਚਾਰਾਂ ਦੀ ਪਕਿਆਈ ਉਸਨੂੰ ਨੈਸ਼ਨਲ ਕਾਲਜ ਬੰਗਲੌਰ ਵਿੱਚ ਪੜ੍ਹਾਈ ਦੌਰਾਨ ਹਾਸਲ ਹੋਈ। ਇਸ ਕਾਲਜ ਵਿੱਚ ਡਾ. ਕਾਵੂਰ ਦਾ ਨੇੜਲਾ ਸਾਥੀ ਐੱਚ. ਨਰਸਿਮ੍ਹਾ ਪ੍ਰਿੰਸੀਪਲ ਰਹਿ ਕੇ ਗਿਆ ਸੀ। ਨਰਸਿਮ੍ਹਾ ਨੇ ਸਾਈ ਬਾਬੇ ਨੂੰ ਵਾਰ ਵਾਰ ਚੈਲੰਜ ਕਰਕੇ ਭਜਾਇਆ ਸੀ, ਜਿਸਦਾ ਜਿਕਰ ਡਾ. ਕਾਵੂਰ ਦੀ ਪੁਸਤਕ 'ਤੇ ਦੇਵਪੁਰਸ਼ ਹਾਰ ਗਏ' ਵਿੱਚ ਵੀ ਆਉਂਦਾ ਹੈ। ਗੌਰੀ ਦੇ ਕਾਲਜ ਵਿੱਚ ਦਾਖਲ ਹੋਣ ਸਮੇਂ ਐੱਚ. ਨਰਸਿਮ੍ਹਾ ਬੰਗਲੌਰ ਯੂਨੀਵਰਸਿਟੀ ਦੇ ਵੀ.ਸੀ. ਦੇ ਅਹੁਦੇ ਉੱਤੇ ਚਲੇ ਗਏ ਸਨ, ਪਰ ਉਨ੍ਹਾਂ ਦੇ ਤਰਕਸ਼ੀਲ ਵਿਚਾਰਾਂ ਦਾ ਉੱਥੋਂ ਦੇ ਨੌਜਵਾਨਾਂ ਅਤੇ ਵਿਦਿਆਰਥੀਆਂ ਉੱਤੇ ਬਹੁਤ ਅਸਰ ਸੀ। ਸੋ ਘਰੇਲੂ ਅਤੇ ਵਿੱਦਿਅਕ ਮਾਹੌਲ ਨੇ ਗੌਰੀ ਨੂੰ ਪੂਰੀ ਤਰ੍ਹਾਂ ਤਰਕਸ਼ੀਲ ਅਤੇ ਆਪਣੇ ਵਿਚਾਰਾਂ 'ਤੇ ਦ੍ਰਿੜਤਾ ਨਾਲ ਖੜ੍ਹਨ ਵਾਲੀ ਸਖਸ਼ੀਅਤ ਬਣਾ ਦਿੱਤਾ।

ਗੌਰੀ ਦੀ ਕਾਲਜ ਪੜ੍ਹਦੇ ਸਮੇਂ ਚਿਦਾਨੰਦ ਰਾਜਘੱਟਾ ਨਾਂ ਦੇ ਬਹੁਤ ਜਹੀਨ ਲੜਕੇ ਨਾਲ ਦੋਸਤੀ ਹੋਈ। (ਰਾਜਘੱਟਾ ਉਸਦੇ ਪਿੰਡ ਦਾ ਨਾਮ ਸੀ) ਚਿਦਾਨੰਦ ਵੀ ਤਰਕਸ਼ੀਲ ਅਤੇ ਨਾਸਤਿਕ ਵਿਚਾਰਾਂ ਦਾ ਸੀ, ਦੋਵੇਂ ਪੱਤਰਕਾਰੀ ਦੇ ਖੇਤਰ ਵਿੱਚ ਦਿਲਚਸਪੀ ਰਖਦੇ ਸਨ। ਸੋ ਵਿਚਾਰਾਂ ਦੀ ਸਾਂਝ ਦੇ ਅਧਾਰ 'ਤੇ 1985 ਵਿੱਚ ਉਨ੍ਹਾਂ ਨੇ ਸਾਢੇ ਪੰਦਰਾਂ ਰੁਪਏ ਖਰਚ ਕੇ, ਕੋਰਟ

ਵਿੱਚ ਸ਼ਾਦੀ ਕਰਵਾ ਲਈ। ਵਿਆਹ ਤੋਂ ਬਾਅਦ ਇਸ ਜੋੜੀ ਨੇ ਜੋ ਪਹਿਲੀ ਚੀਜ ਖਰੀਦੀ ਉਹ ਕੋਈ ਗਹਿਣੇ ਜਾਂ ਸਾੜ੍ਹੀਆਂ ਨਹੀਂ ਸਨ, ਬਲਕਿ ਗਿਆਨ ਦਾ ਭੰਡਾਰ "ਐਨਸਾਈਕਲੋਪੀਡੀਆ ਬ੍ਰਿਟੇਨਿਕਾ" ਸੀ ਜੋ ਉਸ ਸਮੇਂ 10 ਹਜ਼ਾਰ ਰੁਪਏ ਦਾ ਮਿਲਦਾ ਸੀ। ਦੋਵੇਂ ਜਣੇ ਦਿੱਲੀ ਆ ਕੇ ਵੱਡੇ ਅਖਬਾਰਾਂ ਵਿੱਚ ਕੰਮ ਕਰਨ ਲੱਗੇ। ਗੌਰੀ 'ਟਾਈਮਜ਼ ਆਫ ਇੰਡੀਆ' ਵਿੱਚ ਅਤੇ ਚਿਦਾਨੰਦ 'ਟੈਲੀਗ੍ਰਾਫ' ਵਿੱਚ। ਪਰ ਵਿਆਹ ਤੋਂ ਕੁਝ ਸਾਲ ਬਾਅਦ ਦੋਹਾਂ ਨੂੰ ਮਹਿਸੂਸ ਹੋਣ ਲੱਗਾ ਕਿ ਉਨ੍ਹਾਂ ਦੇ ਸੁਭਾਵਾਂ ਵਿੱਚ ਬਹੁਤ ਅੰਤਰ ਹੈ। ਗੌਰੀ ਆਪਣੇ ਵਿਚਾਰਾਂ ਪ੍ਰਤੀ ਬਹੁਤ ਸਖਤ ਸੀ ਜਦ ਕਿ ਚਿਦਾਨੰਦ ਦੂਸਰਿਆਂ ਦੀਆਂ ਭਾਵਨਾਵਾਂ ਅਤੇ ਮਾਹੌਲ ਅਨੁਸਾਰ ਝੁਕ ਜਾਂਦਾ ਸੀ। ਜਿਵੇਂ ਚਿਦਾਨੰਦ ਆਪਣੀ ਮਾਂ ਨੂੰ ਖੁਸ਼ ਕਰਨ ਲਈ ਉਸਦੇ ਕਹਿਣ ਉੱਤੇ ਸਾਈ ਬਾਬੇ ਦੇ ਆਸ਼ਰਮ ਵੀ ਚਲਾ ਗਿਆ। ਚਾਹੇ ਉੱਥੇ ਉਸ ਨੇ ਕੋਈ ਪੂਜਾ ਵਗੈਰਾ ਨਹੀਂ ਕੀਤੀ ਪਰ ਗੌਰੀ ਤਾਂ ਅਜਿਹਾ ਕੁਝ ਬਿਲਕੁਲ ਬਰਦਾਸ਼ਤ ਹੀ ਨਹੀਂ ਕਰ ਸਕਦੀ ਸੀ। ਉਹ ਵਿਚਾਰਾਂ ਵਿੱਚ ਅਸਪਸ਼ਟਤਾ ਅਤੇ ਦ੍ਰਿੜਤਾ ਦੀ ਘਾਟ ਲਈ ਚਿਦਾਨੰਦ ਦਾ ਮਖੌਲ ਉਡਾਉਂਦੀ ਸੀ। ਗੌਰੀ ਠੀਕ ਅਤੇ ਗਲਤ ਵਿਚਕਾਰ ਲਾਈਨ ਖਿੱਚ ਕੇ ਖੜ੍ਹਨ ਵਾਲੀ ਸਖਸ਼ੀਅਤ ਸੀ, ਜਦ ਕਿ ਚਿਦਾਨੰਦ ਠੀਕ ਦੇ ਹੱਕ ਵਿੱਚ ਸਟੈਂਡ ਲੈਣ ਦੀ ਬਜਾਏ, ਅਜਿਹੇ ਸੁਭਾਅ ਦਾ ਮਾਲਕ ਸੀ, ਜਿਸ ਨੂੰ ਆਮ ਭਾਸ਼ਾ ਵਿੱਚ 'ਐਡਜਸਟਮੈਂਟ' ਕਰਨਾ ਕਿਹਾ ਜਾਂਦਾ ਹੈ। ਸੋ ਪੰਜ ਕੁ ਸਾਲ ਬਾਅਦ ਉਨ੍ਹਾਂ ਨੇ ਫੈਸਲਾ ਕੀਤਾ ਕਿ ਸਾਨੂੰ ਇਹੋ ਜਿਹੇ ਮੁੱਦਿਆਂ ਉੱਤੇ ਬਹਿਸ ਕਰਦੇ ਰਹਿਣ ਦੀ ਬਜਾਏ ਵੱਖ ਵੱਖ ਹੋ ਜਾਣਾ ਚਾਹੀਦਾ ਹੈ। ਜਿਸ ਤਰ੍ਹਾਂ ਸਾਦਾ ਢੰਗ ਨਾਲ ਉਨ੍ਹਾਂ ਨੇ ਵਿਆਹ ਕਰਵਾਇਆ ਸੀ ਉਸੇ ਸਾਦੇ ਢੰਗ ਨਾਲ ਉਹ ਤਲਾਕ ਦੀ ਅਰਜ਼ੀ ਦੇ ਕੇ ਅਲੱਗ ਹੋ ਗਏ। ਉਸ ਤੋਂ ਬਾਅਦ ਚਿਦਾਨੰਦ ਅਮਰੀਕਾ ਚਲਿਆ ਗਿਆ ਜਿੱਥੇ ਉਹ 'ਟਾਈਮਜ਼ ਆਫ ਇੰਡੀਆ' ਅਖਬਾਰ ਦੇ ਵਿਦੇਸ਼ ਬਿਓਰੋ ਲਈ ਕੰਮ ਕਰਦਾ ਰਿਹਾ। ਜਦਕਿ ਗੌਰੀ ਬੰਗਲੌਰ ਵਾਪਸ ਆ ਗਈ ਅਤੇ ਵਿਆਹੁਤਾ ਬੰਧਨ ਤੋਂ ਮੁਕਤ ਹੋ ਕੇ ਪੂਰੀ ਤਰ੍ਹਾਂ ਬੌਧਿਕ ਅਤੇ ਸਮਾਜਿਕ ਸਰਗਰਮੀਆਂ ਨੂੰ ਸਮਰਪਿਤ ਹੋ ਗਈ। ਇੱਥੇ ਉਹ ਟਾਈਮਜ਼ ਆਫ ਇੰਡੀਆ ਨੂੰ ਛੱਡ ਕੇ 'ਸੰਡੇ' ਮੈਗਜ਼ੀਨ ਲਈ ਕੰਮ ਕਰਨ ਲੱਗੀ। ਜ਼ਿਕਰਯੋਗ ਹੈ ਕਿ ਤਲਾਕ ਤੋਂ ਬਾਅਦ ਵੀ ਉਹ ਵੱਖ ਵੱਖ ਮੁੱਦਿਆਂ ਉੱਤੇ ਈਮੇਲਾਂ ਅਤੇ ਫੋਨਾਂ ਰਾਹੀਂ ਵਿਚਾਰ ਵਟਾਂਦਰੇ ਅਤੇ ਬਹਿਸਾਂ ਕਰਦੇ ਰਹੇ, ਇੱਕ ਦੂਜੇ ਦੇ ਨਿੱਜੀ ਮਸਲਿਆਂ ਬਾਰੇ ਰਾਏ ਦਿੰਦੇ ਰਹੇ, ਲੋੜ ਪੈਣ 'ਤੇ ਇੱਕ ਦੂਜੇ ਦੇ ਪਰਿਵਾਰਾਂ ਦੇ ਕੰਮ ਵੀ ਆਉਂਦੇ ਰਹੇ। ਚਿਦਾਨੰਦ ਦੀ ਵਿਦੇਸ਼ੀ ਮੂਲ ਦੀ ਦੂਸਰੀ ਪਤਨੀ ਮੈਰੀ ਬਰੀਡਿੰਗ ਤਾਂ ਗੌਰੀ ਤੋਂ ਬਹੁਤ ਪ੍ਰਭਾਵਿਤ ਸੀ। ਇਸੇ ਕਰਕੇ ਉਹ ਗੌਰੀ ਦੇ ਕਤਲ ਉਪਰੰਤ ਲਿਖੀ ਆਪਣੀ ਇੱਕ ਲਿਖਤ ਵਿੱਚ ਕਹਿੰਦੀ ਹੈ- "ਮੈਂ ਚਾਹੁੰਦੀ ਹਾਂ ਕਿ ਮੇਰੀ ਲੜਕੀ ਉਸ ਨੂੰ ਰੋਲ ਮਾਡਲ ਵਜੋਂ ਮੰਨੇ, ਮੇਰੀ ਲੜਕੀ ਉਸ ਵਾਂਗ ਹੀ ਮਜ਼ਬੂਤ ਅਤੇ ਆਜ਼ਾਦ ਵਿਚਾਰਾਂ ਵਾਲੀ ਹੋਵੇ।"

ਜਨਵਰੀ 2000 ਵਿੱਚ ਗੌਰੀ ਦੇ ਪਿਤਾ ਪੀ. ਲੰਕੇਸ਼ ਦਾ ਦਿਹਾਂਤ ਹੋ ਗਿਆ। ਗੌਰੀ ਉਸ ਵਕਤ ਦਿੱਲੀ ਵਿਖੇ ਸੀ। ਜਦ ਉਹ ਘਰ ਪਹੁੰਚੀ ਤਾਂ ਰਿਸ਼ਤੇਦਾਰਾਂ ਵੱਲੋਂ ਰੂੜੀਵਾਦੀ ਧਾਰਮਿਕ ਰਸਮਾਂ ਕੀਤੀਆਂ ਜਾ ਰਹੀਆਂ ਸਨ। ਗੌਰੀ ਅਤੇ ਉਸਦੀ ਭੈਣ ਨੇ ਇਸ ਸਭ ਕਾਸੇ ਨੂੰ ਤੁਰੰਤ ਰੋਕਿਆ ਅਤੇ ਕਿਹਾ ਕਿ ਸਾਡੇ ਪਿਤਾ ਨੇ ਕਦੇ ਪਾਠ ਪੂਜਾ ਨਹੀਂ ਕੀਤੀ ਸੀ, ਕਦੇ ਉਹ ਮੰਦਰ ਵਗੈਰਾ ਨਹੀਂ ਗਏ ਸੀ, ਹਰ ਤਰ੍ਹਾਂ ਦੇ ਅੰਧਵਿਸ਼ਵਾਸਾਂ, ਰਸਮਾਂ ਅਤੇ ਅਰਦਾਸਾਂ ਕਰਨ ਦੇ ਉਹ ਸਖਤ ਵਿਰੋਧੀ ਸੀ, ਅਸੀਂ ਉਹਨਾਂ ਦੀ ਮ੍ਰਿਤਕ ਦੇਹ ਨਾਲ ਅਜਿਹਾ ਨਹੀਂ ਹੋਣ ਦਿਆਂਗੀਆਂ। ਰਿਸ਼ਤੇਦਾਰਾਂ ਦੀ ਨਰਾਜ਼ਗੀ ਦੀ ਪ੍ਰਵਾਹ ਨਾ ਕਰਦਿਆਂ ਦੋਹਾਂ ਭੈਣਾਂ ਨੇ ਕੋਈ ਧਾਰਮਿਕ ਰਸਮ ਨਾ ਹੋਣ ਦਿੱਤੀ।

ਇਸ ਉਪਰੰਤ ਪਿਤਾ ਵਾਲੇ ਅਖਬਾਰ ਬਾਰੇ ਕੋਈ ਫੈਸਲਾ ਲੈਣ ਦਾ ਮਸਲਾ ਸੀ। ਗੌਰੀ ਪਹਿਲਾਂ ਇਸ ਨੂੰ ਜਾਰੀ ਰੱਖਣ ਜਾਂ ਬੰਦ ਕਰਨ ਬਾਰੇ ਦੋਚਿੱਤੀ ਵਿੱਚ ਸੀ। ਪਰ ਅਖਬਾਰ ਨਾਲ ਜੁੜੇ ਕੁਝ ਲੋਕਾਂ ਨੇ ਕਿਹਾ ਕਿ ਇਸਨੂੰ ਜਾਰੀ ਰੱਖਿਆ ਜਾਵੇ ਨਹੀਂ ਤਾਂ ਉਹ ਬੇਰੁਜ਼ਗਾਰ ਹੋ ਜਾਣਗੇ। ਸੋ ਗੌਰੀ ਲੰਕੇਸ਼ ਨੇ ਇਸ ਦੀ ਸੰਪਾਦਨਾ ਦਾ ਕੰਮ ਸੰਭਾਲ ਲਿਆ। ਗੌਰੀ ਦੇ ਭਰਾ ਇੰਦਰਜੀਤ ਕੋਲ ਇਸ ਅਖਬਾਰ ਦੇ ਮਾਲਕੀ ਅਤੇ ਪ੍ਰਕਾਸ਼ਕੀ ਅਧਿਕਾਰ ਸਨ। ਗੌਰੀ ਨੇ ਉਦੋਂ ਤੱਕ ਕੇਵਲ ਅੰਗਰੇਜ਼ੀ ਵਿੱਚ ਹੀ ਲਿਖਿਆ ਸੀ ਅਤੇ ਕੰਨੜ ਵਿੱਚ ਲਿਖਣ ਦਾ ਉਸਦਾ ਕੋਈ ਤਜ਼ਰਬਾ ਨਹੀਂ ਸੀ, ਪਰ ਉਸ ਨੇ ਸਖਤ ਮਿਹਨਤ ਕਰਕੇ ਕੰਨੜ ਭਾਸ਼ਾ ਵਿੱਚ ਮੁਹਾਰਤ ਹਾਸਲ ਕੀਤੀ। ਗੌਰੀ ਦੀ ਬੇਬਾਕ ਸ਼ੈਲੀ ਨੇ ਉਸਦੇ ਬਹੁਤ ਸਾਰੇ ਪ੍ਰਸ਼ੰਸਕ ਅਤੇ ਵਿਰੋਧੀ ਪੈਦਾ ਕੀਤੇ। ਉਹ ਰੂੜੀਵਾਦੀ ਵਿਚਾਰਾਂ ਅਤੇ ਹਿੰਦੂਤਵਵਾਦੀ ਤਾਕਤਾਂ ਖਿਲਾਫ਼ ਬਹੁਤ ਜ਼ੋਰਦਾਰ ਢੰਗ ਨਾਲ ਲਿਖਦੀ ਸੀ।

ਗੌਰੀ ਦੀ ਜ਼ਿੰਦਗੀ ਵਿੱਚ ਵੱਡਾ ਮੋੜ 2004-05 ਦੌਰਾਨ ਆਇਆ। ਜੂਨ 2004 ਵਿੱਚ ਪ੍ਰੇਮ ਨਾਂ ਹੇਠ ਕੰਮ ਕਰ ਰਹੇ ਨਕਸਲੀ ਆਗੂ ਨੇ ਜੰਗਲ ਵਿੱਚ ਕਿਸੇ ਗੁਪਤ ਟਿਕਾਣੇ ਉੱਤੇ ਕੁਝ ਚੋਣਵੇਂ ਪੱਤਰਕਾਰਾਂ ਨੂੰ ਬੁਲਾਕੇ ਪ੍ਰੈੱਸ ਕਾਨਫਰੰਸ ਕੀਤੀ ਜਿਸ ਵਿੱਚ ਉਸ ਨੇ ਖਾਣਾਂ ਖੋਦਣ ਦੇ ਕੁਝ ਨਵੇਂ ਪ੍ਰੋਜੈਕਟਾਂ ਨਾਲ ਕਬਾਇਲੀਆਂ ਦੇ ਉਜਾੜੇ ਬਾਰੇ ਗੱਲ ਕੀਤੀ। ਇਸ ਤਰ੍ਹਾਂ ਸੱਦੇ ਗਏ ਪੱਤਰਕਾਰਾਂ ਵਿੱਚ ਗੌਰੀ ਵੀ ਸ਼ਾਮਲ ਸੀ। ਉੱਥੇ ਜਾ ਕੇ ਗੌਰੀ ਨੂੰ ਪਤਾ ਚੱਲਿਆ ਕਿ 'ਪ੍ਰੇਮ' ਨਾਂ ਦਾ ਇਹ ਨਕਸਲੀ ਆਗੂ ਅਸਲ ਵਿੱਚ ਉਸਦੇ ਕਾਲਜ ਦੇ ਦਿਨਾਂ ਦਾ ਜਮਾਤੀ

ਰਿਹਾ ਸਾਕੇਤ ਰਾਜਨ ਹੈ। ਇਸ ਸਾਕੇਤ ਰਾਜਨ ਨੇ ਦਿੱਲੀ ਦੇ ਇੰਡੀਅਨ ਇੰਸਟੀਚਿਊਟ ਆਫ ਮਾਸ ਕਮਿਊਨੀਕੇਸ਼ਨ ਦੇ ਡਿਪਲੋਮੇ ਵਿੱਚ ਗੋਲਡ ਮੈਡਲ ਪ੍ਰਾਪਤ ਕੀਤਾ ਸੀ। ਗੌਰੀ ਉਸ ਵਰਗੇ ਬੁੱਧੀਮਾਨ ਲੜਕੇ ਦੇ ਕਬਾਇਲੀ ਲੋਕਾਂ ਪ੍ਰਤੀ ਸਮਰਪਣ ਤੋਂ ਬਹੁਤ ਪ੍ਰਭਾਵਿਤ ਹੋਈ। ਜਦ ਗੌਰੀ ਅਤੇ ਹੋਰ ਪੱਤਰਕਾਰਾਂ ਨੇ ਪ੍ਰੈੱਸ ਵਿੱਚ ਕਬਾਇਲੀ ਲੋਕਾਂ ਉੱਤੇ ਪੈਣ ਵਾਲੇ ਮਾੜੇ ਅਸਰਾਂ ਦੀ ਗੱਲ ਉਭਾਰੀ ਤਾਂ ਕਰਨਾਟਕ ਦੇ ਉਸ ਸਮੇਂ ਦੇ ਮੁੱਖ ਮੰਤਰੀ ਧਰਮ ਸਿੰਘ (ਜੋ ਪੁਰਾਣਾ ਸੋਸ਼ਲਿਸਟ ਸੀ) ਨੇ ਨਕਸਲੀਆਂ ਨਾਲ ਗੱਲਬਾਤ ਕਰਨ ਲਈ ਇੱਕ ਟੀਮ ਬਣਾਈ, ਜਿਸ ਵਿੱਚ ਗੌਰੀ ਦਾ ਮੁੱਖ ਰੋਲ ਹੋਣਾ ਸੀ। ਪਰ ਪੁਲੀਸ ਇਸ ਮਾਮਲੇ ਵਿੱਚ ਵੱਖਰੇ ਰਾਹ ਉੱਤੇ ਤੁਰੀ ਹੋਈ ਸੀ। ਇਸ ਤੋਂ ਪਹਿਲਾਂ ਕੋਈ ਗੱਲਬਾਤ ਹੁੰਦੀ ਪੁਲੀਸ ਨੇ ਸਾਕੇਤ ਨੂੰ ਇਕ ਝੂਠੇ ਮੁਕਾਬਲੇ ਵਿੱਚ ਸ਼ਹੀਦ ਕਰ ਦਿੱਤਾ। ਇਸ ਘਟਨਾ ਨੇ ਗੌਰੀ ਨੂੰ ਬਹੁਤ ਡੂੰਘਾ ਸਦਮਾ ਪਹੁੰਚਾਇਆ। ਉਸ ਨੇ 'ਤਹਿਲਕਾ' ਵਰਗੇ ਮੈਗਜ਼ੀਨ ਵਿੱਚ ਇਸ ਦੇ ਖਿਲਾਫ਼ ਜੋਰਦਾਰ ਆਰਟੀਕਲ ਲਿਖੇ ਪਰ ਉਸ ਦੇ ਭਰਾ ਇੰਦਰਜੀਤ ਨੇ ਅਖਬਾਰ ਦੇ ਪ੍ਰਕਾਸ਼ਕ ਦੀ ਹੈਸੀਅਤ ਵਿੱਚ ਸਾਕੇਤ ਅਤੇ ਨਕਸਲੀ ਲਹਿਰ ਬਾਰੇ ਗੌਰੀ ਵੱਲੋਂ ਲਿਖੇ ਗਏ ਲੇਖ 'ਲੰਕੇਸ਼ ਪੱਤਰਿਕਾ' ਵਿੱਚ ਛਾਪੇ ਜਾਣ ਤੋਂ ਰੋਕ ਦਿੱਤੇ। ਗੌਰੀ ਪਹਿਲਾਂ ਵੀ ਇੰਦਰਜੀਤ ਨਾਲ ਵਿਰੋਧ ਦੇ ਰਾਹ ਪਈ ਹੋਈ ਸੀ। ਅਸਲ ਵਿੱਚ ਇੰਦਰਜੀਤ ਨੇ ਪੱਤਰਕਾਰਾਂ ਦੇ ਕੋਟੇ ਵਿੱਚ ਆਪਣੇ ਲਈ ਇੱਕ ਸਸਤਾ ਪਲਾਟ ਅਲਾਟ ਕਰਵਾ ਲਿਆ ਸੀ ਅਤੇ ਫਿਰ ਵਿਧਾਨ ਪ੍ਰੀਸ਼ਦ ਵਿੱਚ ਨਾਮਜ਼ਦਗੀ ਲਈ ਕੋਸ਼ਿਸ਼ਾਂ ਕਰ ਰਿਹਾ ਸੀ। ਗੌਰੀ ਅਜਿਹੇ ਲਾਭ ਲੈਣ ਦੇ ਸਖਤ ਖਿਲਾਫ ਸੀ ਅਤੇ ਇਸ ਨੂੰ ਆਪਣੇ ਪਿਤਾ ਦੀ ਵਿਰਾਸਤ ਦੇ ਉਲਟ, ਘਟੀਆ ਕਦਮ ਸਮਝਦੀ ਸੀ। ਉਸ ਨੂੰ ਪਤਾ ਸੀ ਕਿ ਹੁਣ ਭਰਾ ਦੀ ਮਾਲਕੀ ਵਾਲੇ ਅਖਬਾਰ 'ਲੰਕੇਸ਼ ਪੱਤਰਿਕਾ' ਵਿੱਚੋਂ ਉਸ ਨੂੰ ਕਦੇ ਵੀ ਕੱਢਿਆ ਜਾ ਸਕਦਾ ਹੈ, ਸੋ ਉਸਨੇ 'ਗੌਰੀ ਲੰਕੇਸ਼ ਪੱਤਰਿਕਾ' ਨਾਮ ਹੇਠ ਪਹਿਲਾਂ ਹੀ ਨਵਾਂ ਅਖਬਾਰ ਰਜਿਸਟਰਡ ਕਰਵਾ ਲਿਆ ਸੀ। ਜਦ ਭਰਾ ਨੇ ਉਸ ਨੂੰ 'ਲੰਕੇਸ਼ ਪੱਤ੍ਰਿਕਾ' ਵਿੱਚੋਂ ਸਚਮੁੱਚ ਕੱਢ ਦਿੱਤਾ ਤਾਂ ਉਸ ਨੇ ਨਾਲ ਦੀ ਨਾਲ ਹੀ 'ਗੌਰੀ ਲੰਕੇਸ਼ ਪੱਤਰਿਕਾ' ਰਾਹੀਂ ਆਪਣੀ ਕਲਮ ਵਾਹੁਣੀ ਸ਼ੁਰੂ ਕਰ ਦਿੱਤੀ ਅਤੇ ਪੁਰਾਣੇ ਸਾਰੇ ਬੰਦੇ ਗੌਰੀ ਵਾਲੇ ਅਖਬਾਰ ਨਾਲ ਜੁੜ ਗਏ।




ਇਸੇ ਦੌਰਾਨ ਕਰਨਾਟਕ ਵਿੱਚ ਹਿੰਦੂਤਵੀ ਤਾਕਤਾਂ ਦੀ ਚੜ੍ਹਤ ਹੋਣ ਲੱਗੀ। 2008 ਵਿੱਚ ਕਰਨਾਟਕ ਵਿੱਚ ਪਹਿਲੀ ਵਾਰ ਯੇਦੀਰੱਪਾ ਦੀ ਅਗਵਾਈ ਹੇਠ ਬੀ.ਜੇ.ਪੀ. ਦੀ ਸਰਕਾਰ ਬਣੀ। ਯੇਦੀਰੱਪਾ ਸਿਰੇ ਦਾ ਅੰਧਵਿਸ਼ਵਾਸੀ ਅਤੇ ਕੱਟੜ ਧਾਰਮਿਕ ਬੰਦਾ ਸੀ। ਉਸਦੀ ਸਰਕਾਰ ਬਣਨ ਨਾਲ ਰੂੜੀਵਾਦੀ ਅਤੇ ਫਿਰਕਾਪ੍ਰਸਤ ਤਾਕਤਾਂ ਦੀ ਚੜ੍ਹ ਮੱਚੀ। ਔਰਤਾਂ ਦੇ ਪਹਿਰਾਵੇ 'ਤੇ, ਉਨ੍ਹਾਂ ਦੇ ਘੁੰਮਣ ਫਿਰਨ ਦੀ ਆਜ਼ਾਦੀ ਉੱਤੇ, ਅੰਤਰਰਾਜੀ ਅਤੇ ਅੰਤਰ-ਧਾਰਮਿਕ ਵਿਆਹਾਂ ਉੱਤੇ ਕੱਟੜਵਾਦੀਆਂ ਵੱਲੋਂ ਹਮਲੇ ਹੋਣ ਲੱਗੇ। ਗੌਰੀ ਲੰਕੇਸ਼ ਨੇ ਆਪਣੇ ਅਖਬਾਰ ਵਿੱਚ ਇਨ੍ਹਾਂ ਕਾਰਵਾਈਆਂ ਦਾ ਡਟ ਕੇ ਵਿਰੋਧ ਕੀਤਾ ਅਤੇ ਖੁਦ ਇਨ੍ਹਾਂ ਦੇ ਖਿਲਾਫ ਕੀਤੇ ਜਾਂਦੇ ਮੁਜ਼ਾਹਰਿਆਂ ਵਿੱਚ ਸ਼ਾਮਲ ਹੋਈ। ਹਿੰਦੂਤਵੀ ਆਗੂਆਂ ਵੱਲੋਂ ਉਸਦੇ ਖਿਲਾਫ ਕਰਨਾਟਕ ਦੀਆਂ ਵੱਖ ਵੱਖ ਥਾਂਵਾਂ ਉੱਤੇ ਕੇਸ ਦਰਜ ਕਰਵਾਏ ਗਏ ਤਾਂ ਜੋ ਉਹ ਅਦਾਲਤਾਂ ਵਿੱਚ ਹੀ ਉਲਝੀ ਰਹੇ। ਕੱਟੜਵਾਦੀਆਂ ਵੱਲੋਂ ਉਸ ਦੇ ਖਿਲਾਫ ਸ਼ੋਸ਼ਲ ਮੀਡੀਆ ਉੱਤੇ ਬਹੁਤ ਭੱਦੀ ਪ੍ਰਚਾਰ ਮੁਹਿੰਮ ਚਲਾਈ ਗਈ ਪਰ ਗੌਰੀ ਅਜਿਹੇ ਹਮਲਿਆਂ ਨਾਲ ਕਦੋਂ ਰੁਕਣ ਵਾਲੀ ਸੀ। ਸੋ ਉਸ ਨੂੰ ਝੁਕਾਉਣ ਵਿੱਚ ਅਸਫਲ ਰਹਿਣ 'ਤੇ ਰੂੜੀਵਾਦੀ ਫਿਰਕਾਪ੍ਰਸਤਾਂ ਨੇ 5 ਸਤੰਬਰ 1917 ਨੂੰ ਉਸ ਨੂੰ ਸ਼ਹੀਦ ਕਰ ਦਿੱਤਾ। ਇਸ ਕਤਲ ਦੇ ਖਿਲਾਫ਼ ਨਾ ਸਿਰਫ ਭਾਰਤ ਵਿੱਚ, ਬਲਕਿ ਦੁਨੀਆਂ ਭਰ ਵਿੱਚ ਇਸਦੀ ਭਰਪੂਰ ਨਿੰਦਾ ਹੋਈ। ਬੰਗਲੌਰ ਵਿੱਚ ਇਸ ਕਤਲ ਦੇ ਖਿਲਾਫ 25000 ਲੋਕਾਂ ਨੇ ਰੋਸ ਮੁਜ਼ਾਹਰਾ ਕੀਤਾ। ਗੌਰੀ ਲੰਕੇਸ਼ ਚਾਹੇ ਸਾਡੇ ਵਿਚਕਾਰ ਨਹੀਂ ਰਹੀ ਪਰ ਉਸਦੇ ਵਿਚਾਰ ਅਤੇ ਉਨ੍ਹਾਂ ਵਿਚਾਰਾਂ ਉੱਤੇ ਦ੍ਰਿੜਤਾ ਨਾਲ ਕਾਇਮ ਰਹਿਣ ਦੀ ਇੱਕ ਸ਼ਾਨਦਾਰ ਮਿਸਾਲ ਵਜੋਂ, ਉਹ ਹਮੇਸ਼ਾਂ ਸਾਡੇ ਲਈ ਪ੍ਰੇਰਣਾ ਸ੍ਰੋਤ ਬਣੀ ਰਹੇਗੀ।

(ਚਿਦਾਨੰਦ ਰਾਜਘੱਟਾ ਨੇ ਉਸਦੀ ਸ਼ਹੀਦੀ ਬਾਅਦ ਪੁਸਤਕ ਲਿਖੀ ਹੈ -illiberal India (ਅਸਹਿਣਸ਼ੀਲ ਭਾਰਤ) ਜਿਸ ਵਿੱਚ ਉਸਨੇ ਗੌਰੀ ਦੀ ਸਖਸ਼ੀਅਤ, ਉਸਦੇ ਕਾਰਜਾਂ, ਵੱਖ-ਵੱਖ ਮੁੱਦਿਆਂ ਉੱਤੇ ਉਸ ਵੱਲੋਂ ਲਏ ਗਏ ਸਟੈਂਡ ਅਤੇ ਇਨ੍ਹਾਂ ਸਾਲਾਂ ਦੌਰਾਨ ਕਰਨਾਟਕ ਦੀ ਸਮਾਜਿਕ ਅਤੇ ਰਾਜਨੀਤਕ ਜ਼ਿੰਦਗੀ ਬਾਰੇ ਲਿਖਿਆ ਹੈ।)

*98767 10809*



# ਵਹਿਮ ਭਰਮ - ਇੱਕ ਮਨੋਰੋਗ

ਡਾ. ਆਰ. ਕੇ. ਬਾਂਸਲ

ਵਹਿਮ ਦਾ ਕੋਈ ਇਲਾਜ ਨਹੀਂ ਹੁੰਦਾ। ਤੁਸੀਂ ਬਹੁਤ ਵਾਰ ਲੋਕਾਂ ਨੂੰ ਆਮ ਭਾਸ਼ਾ ਵਿਚ ਗੱਲ ਕਰਦਿਆਂ ਇਹ ਕਥਨ ਸੁਣਿਆ ਹੋਵੇਗਾ। ਕਈ ਵਾਰ ਤਾਂ ਆਮ ਗੱਲਬਾਤ ਦੌਰਾਨ ਡਾਕਟਰ ਵੀ ਮਰੀਜ਼ ਅਤੇ ਉਸ ਦੇ ਪਰਿਵਾਰ ਨੂੰ ਹੌਸਲਾ ਦੇਣ ਲਈ ਇਹੋ ਗੱਲ ਆਖ ਦਿੰਦੇ ਹਨ ਕਿ ਸਾਰੇ ਟੈਸਟ ਕਰ ਲਏ ਹਨ। ਸਭ ਠੀਕ ਹੈ। ਕੋਈ ਬਿਮਾਰੀ ਨਹੀਂ, ਬੱਸ ਐਵੇਂ ਹੀ ਇਹ ਵਹਿਮ ਕਰ ਰਹੇ ਹਨ। ਵਹਿਮ ਦਾ ਕੀ ਇਲਾਜ ਐਂ ? ਕੁਝ ਲੋਕ ਸੁਭਾਅ ਪੱਖੋਂ ਹੀ ਵਹਿਮੀ ਜਿਹੀ ਬਿਰਤੀ ਦੇ ਮਾਲਕ ਹੁੰਦੇ ਹਨ। ਗੱਲ ਗੱਲ 'ਤੇ ਸ਼ੱਕ ਜਿਹਾ ਕਰਦੇ ਰਹਿਣਾ ਉਨ੍ਹਾਂ ਦੀ ਆਦਤ ਬਣ ਜਾਂਦੀ ਹੈ। ਇਹ ਸਭ ਕੁਝ ਸੀਮਤ ਜਿਹਾ ਹੀ ਰਹੇ ਤਾਂ ਚਿੰਤਾ ਦੀ ਕੋਈ ਗੱਲ ਨਹੀਂ। ਇਹ ਵਿਅਕਤੀਤਵ ਦੇ ਵਖਰੇਵੇਂ ਹੁੰਦੇ ਹਨ। ਕੋਈ ਬਿਮਾਰੀ ਨਹੀਂ।



ਪਰ ਅੱਜ ਜਿਸ ਬਿਮਾਰੀ ਬਾਰੇ ਅਸੀਂ ਗੱਲ ਕਰਨ ਜਾ ਰਹੇ ਹਾਂ, ਉਹ ਵਹਿਮ ਜਾਂ ਭਰਮ ਨਾਲ ਹੀ ਜੁੜੀ ਹੋਈ ਹੈ। ਇਹੋ ਵਹਿਮ ਭਰਮ ਅੱਗੇ ਜਾ ਕੇ ਖ਼ਤਰਨਾਕ ਮਾਨਸਿਕ ਬਿਮਾਰੀ ਦਾ ਰੂਪ ਅਖਤਿਆਰ ਕਰ ਲੈਂਦੇ ਹਨ। ਇਹ ਬਿਮਾਰੀ ਛੋਟੇ ਰੂਪ ਤੋਂ ਲੈ ਕੇ ਬਹੁਤ ਵੱਡੀ ਵੀ ਹੋ ਸਕਦੀ ਹੈ। ਕਈ ਵਾਰ ਬੰਦੇ ਦੀ ਜ਼ਿੰਦਗੀ, ਪਰਿਵਾਰ, ਰਹਿਣ ਸਹਿਣ ਸਭ ਕੁਝ ਉਜਾੜ ਦਿੰਦੀ ਹੈ। ਕਈ ਵਾਰ ਇਹ ਕਿਸੇ ਵੱਡੇ ਮਾਨਸਿਕ ਰੋਗ ਦੇ ਨਾਲ ਜੁੜੀ ਹੋ ਸਕਦੀ ਹੈ ਜਾਂ ਵੱਡੀ ਮਾਨਸਿਕ ਬਿਮਾਰੀ ਦਾ ਲੱਛਣ ਹੁੰਦਾ ਹੈ। ਇਸ ਲਈ ਇਸ ਬਿਮਾਰੀ ਦੇ ਲੱਛਣ, ਕਾਰਣ ਅਤੇ ਇਲਾਜ ਬਾਰੇ ਜਾਨਣਾ ਜਰੂਰੀ ਹੈ।

ਅੰਗਰੇਜੀ ਵਿਚ ਇਸ ਨੂੰ Paranoid Disorder ਆਖਦੇ ਹਨ। ਕਈ ਵਾਰ ਇਹ ਪੁਰਾਣਾ ਹੋ ਕੇ ਵਿਅਕਤੀਤਵ ਦਾ ਹਿੱਸਾ ਬਣ ਜਾਂਦਾ ਹੈ ਤਾਂ ਇਸ ਨੂੰ Paranoid Personality Disorder ਵੀ ਕਿਹਾ ਜਾਂਦਾ ਹੈ। ਇਸ ਬਿਮਾਰੀ ਦਾ ਮੁੱਖ ਆਧਾਰ ਭਰਮ ਜਾਂ Delusion ਹੁੰਦਾ ਹੈ। ਹਰ ਵਿਅਕਤੀ ਦੇ ਮਨ ਵਿਚ ਕੁਝ ਗਲਤ ਜਾਂ ਡਰਾਉਣੇ ਜਾਂ ਅਜਿਹੇ ਵਿਚਾਰ ਆਉਂਦੇ ਹਨ ਜੋ ਕੋਈ ਵੀ ਨਹੀਂ ਚਾਹੁੰਦਾ। ਪਰ ਇਹ ਬਿਮਾਰੀ ਹੋਣ ਦੀ ਸੂਰਤ ਵਿਚ ਵਿਅਕਤੀ ਇਨ੍ਹਾਂ ਵਿਚਾਰਾਂ ਨੂੰ ਸੱਚ ਮੰਨ ਲੈਂਦਾ ਹੈ। ਜਿਸ ਤਰ੍ਹਾਂ ਹਰ ਵਿਅਕਤੀ ਨੂੰ ਹੀ ਕਦੇ ਕਦਾਈਂ ਇਹ ਵਿਚਾਰ ਆਉਂਦੇ ਹਨ ਕਿ ਕੋਈ ਉਸ ਦੀਆਂ ਗੱਲਾਂ ਕਰ ਰਿਹਾ ਹੈ ਜਾਂ ਉਸ ਵੱਲ ਵੇਖ ਕੇ ਹੱਸ ਰਿਹਾ ਹੈ ਜਾਂ ਉਸ ਦੇ ਵਿਰੁੱਧ ਕੋਈ ਸਾਜਿਸ਼ ਘੜ ਰਿਹਾ ਹੈ। ਪਰ ਜਦ ਅਸੀਂ ਤਰਕ ਨਾਲ ਸੋਚਦੇ ਹਾਂ ਕਿ ਕੋਈ ਸਾਡੇ ਨਾਲ ਅਜਿਹਾ ਕਿਉਂ ਕਰੇਗਾ ਤਾਂ ਅਸੀਂ ਤੁਰੰਤ ਹੀ ਅਜਿਹੇ ਵਿਚਾਰਾਂ ਨੂੰ ਮਨ ਵਿਚੋਂ ਬਾਹਰ ਕੱਢ ਦਿੰਦੇ ਹਾਂ ਤੇ ਇਨ੍ਹਾਂ ਵੱਲ ਕੋਈ ਧਿਆਨ ਨਹੀਂ ਦਿੰਦੇ। ਪਰ ਇਸ ਬਿਮਾਰੀ ਤੋਂ ਪੀੜ੍ਹਤ ਵਿਅਕਤੀ ਇਨ੍ਹਾਂ ਸੋਚਾਂ ਨੂੰ ਮਨ ਵਿਚੋਂ ਬਾਹਰ ਨਹੀਂ ਕੱਢ ਸਕਦਾ ਸਗੋਂ ਸੱਚ ਹੀ ਸਮਝਦਾ ਹੈ।

ਇਸ Paranoid Disorder ਨੂੰ ਅਸੀਂ ਲੱਛਣਾਂ ਦੀ ਗੰਭੀਰਤਾ ਮੁਤਾਬਕ ਤਿੰਨ ਸਥਿਤੀਆਂ ਵਿਚ ਵੰਡ ਸਕਦੇ ਹਾਂ। ਪਹਿਲੀ ਸਥਿਤੀ ਵਿਚ ਵਿਅਕਤੀ ਆਪਣੇ ਹਾਲਤ, ਵਿਚਾਰਾਂ ਅਤੇ ਸੋਚਾਂ ਨੂੰ ਸੱਚ ਮੰਨਣ ਦੇ ਨਾਲ ਨਾਲ ਤਰਕ ਨਾਲ ਸਿੱਧ ਵੀ ਕਰਨ ਦੀ ਕੋਸ਼ਿਸ਼ ਕਰਦਾ ਹੈ। ਭਾਵ ਦੂਸਰਾ ਵਿਅਕਤੀ ਉਸ ਦੀ ਗੱਲ ਨੂੰ ਸਹਿਜੇ ਹੀ ਸੱਚ ਮੰਨ ਕੇ ਉਸ ਨਾਲ ਸਹਿਮਤ ਹੋ ਜਾਂਦਾ ਹੈ ਜਾਂ ਇਹ ਕਹਿ ਲਵੋ ਕਿ ਉਹ ਆਦਮੀ ਨੂੰ ਪ੍ਰਭਾਵਿਤ ਕਰਕੇ ਆਪਣੀ ਗੱਲ ਨੂੰ ਠੀਕ ਕਰ ਵਿਖਾਉਂਦਾ ਹੈ। ਉਹ ਆਪਣੇ ਭਰਮਾਂ ਮੁਤਾਬਕ ਗੱਲ ਦੀ ਪੂਰੀ ਕਹਾਣੀ ਘੜ ਲੈਂਦਾ ਹੈ ਜਿਸ ਨੂੰ ਪਹਿਲੀ ਨਜ਼ਰ ਵੇਖਿਆਂ ਗਲਤ ਕਹਿਣਾ ਜਾਂ ਸ਼ੱਕ ਦੀ ਨਜ਼ਰ ਨਾਲ ਵੇਖਣਾ ਔਖਾ ਹੁੰਦਾ ਹੈ।

ਪਹਿਲੀ ਸਥਿਤੀ ਵਿਚ ਵਿਅਕਤੀ ਨੂੰ ਅਕਸਰ ਬਹੁਤੇ ਕੇਸਾਂ ਵਿਚ ਆਪਣੇ ਜੀਵਨ ਸਾਥੀ ਦੇ ਬੇਵਫ਼ਾ ਹੋਣ ਦੇ ਵਿਚਾਰ ਆਉਂਦੇ ਹਨ। ਮਰੀਜ਼ ਆਪਣੇ ਪਤੀ ਜਾਂ ਪਤਨੀ ਬਾਰੇ ਇਹੋ ਸੋਚਦਾ ਹੈ ਕਿ ਉਹ ਕਿਸੇ ਹੋਰ ਨਾਲ ਗਲਤ ਸਬੰਧ ਰਖਦਾ ਹੈ ਤੇ ਇਹ ਗੱਲ ਤੱਥਾਂ ਨਾਲ ਸਾਬਤ ਕਰਨ ਦੀ ਕੋਸ਼ਿਸ਼ ਵੀ ਕਰਦਾ ਹੈ। ਪਹਿਲੀ ਨਜ਼ਰ ਵਿਚ ਲੋਕ ਜਾਂ ਉਸ ਦੇ ਪਰਿਵਾਰ ਵਾਲੇ ਮਰੀਜ਼ ਦੀ ਇਸ ਗੱਲ ਨੂੰ ਸੱਚ ਮੰਨ ਲੈਂਦੇ ਹਨ ਤੇ ਉਸ ਦੇ ਜੀਵਨ ਸਾਥੀ ਨੂੰ ਸਮਝਾਉਣ ਦੀ ਗੱਲ ਕਰਦੇ ਹਨ ਕਿਉਂਕਿ ਇਹ ਵਰਤਾਰਾ ਕਈ ਵਾਰ ਆਮ ਸਮਾਜ ਵਿਚ ਸੱਚਮੁੱਚ ਵੀ ਹੁੰਦਾ ਹੈ। ਪਰ ਕੀ ਇਹ ਵਰਤਾਰਾ ਹੈ ਜਾਂ ਇਹ ਗੱਲ ਕਹਿਣ ਵਾਲਾ ਉਪਰੋਕਤ ਬਿਮਾਰੀ ਤੋਂ ਪੀੜ੍ਹਤ ਹੈ ?ਇਹ ਫ਼ੈਸਲਾ ਕਰਨਾ

ਆਮ ਆਦਮੀ ਲਈ ਜ਼ਰਾਂ ਔਖਾ ਹੁੰਦਾ ਹੈ। ਕਈ ਵਾਰ ਤਾਂ ਮਾਨਸਿਕ ਰੋਗਾਂ ਦੇ ਡਾਕਟਰ ਵੀ ਸੋਚਣ ਲੱਗ ਜਾਂਦੇ ਹਨ ਕਿ ਗੱਲ ਸੱਚੀ ਹੈ ਜਾਂ ਬਿਮਾਰੀ ਹੈ? ਕਿਉਂਕਿ ਆਦਮੀ ਜਬਰਦਸਤ ਤਰਕ ਨਾਲ ਕਹਾਣੀ ਘੜਦਾ ਹੈ ਤੇ ਪਰਿਵਾਰ ਦੇ ਨਾਲ ਨਾਲ ਡਾਕਟਰ ਨੂੰ ਵੀ ਪ੍ਰਭਾਵਿਤ ਕਰਨ ਦੀ ਕੋਸ਼ਿਸ਼ ਕਰਦਾ ਹੈ।

ਅਜਿਹੇ ਹੀ ਇੱਕ ਕੇਸ ਵਿਚ ਇੱਕ 50 ਕੁ ਸਾਲ ਦੇ ਵਿਅਕਤੀ ਨੂੰ ਆਪਣੀ ਘਰਵਾਲੀ 'ਤੇ ਸ਼ੱਕ ਸੀ ਕਿ ਉਸ ਦੇ ਆਪਣੇ ਸਹੁਰੇ ਨਾਲ ਗਲਤ ਸਬੰਧ ਹਨ। ਉਹ ਅਕਸਰ ਆਪਣੇ ਪਿਤਾ ਅਤੇ ਘਰਵਾਲੀ ਦੇ ਨਜ਼ਾਇਜ਼ ਸਬੰਧਾਂ ਬਾਰੇ ਆਪਣੇ ਪਰਿਵਾਰ ਅਤੇ ਰਿਸ਼ਤੇਦਾਰਾਂ ਕੋਲ ਗੱਲ ਕਰਦਾ ਰਹਿੰਦਾ ਸੀ। ਕਈ ਵਾਰ ਉਸ ਨੇ ਘਰਵਾਲੀ ਦੀ ਕੁੱਟਮਾਰ ਵੀ ਕੀਤੀ। ਬੱਚੇ ਵੀ ਜਵਾਨ ਸਨ। ਉਹ ਵੀ ਸਭ ਸਮਝਦੇ ਸਨ ਕਿ ਇਹ ਗਲਤ ਦੂਸ਼ਣ ਹੈ। ਇੱਕ ਵਾਰ ਤਾਂ ਉਸ ਦੇ ਆਪਣੀ ਘਰਵਾਲੀ ਦੀ ਕੁੱਟਮਾਰ ਕਰਕੇ ਬਾਂਹ ਵੀ ਤੋੜ ਦਿੱਤੀ। ਉਸ ਦਾ ਬੇਟਾ ਦਸਦਾ ਹੈ ਕਿ ਅਸੀਂ ਡਾਕਟਰ ਕੋਲੋਂ ਇਹ ਕਹਿ ਕੇ ਪਲਸਤਰ ਲਗਵਾਇਆ ਕਿ ਉਹ ਪੌੜੀਆਂ ਵਿਚੋਂ ਡਿੱਗ ਪਈ ਸੀ। ਉਸ ਨੂੰ ਮਨੋਰੋਗ ਹਸਪਤਾਲ ਲਿਆਂਦਾ ਗਿਆ ਤਾਂ ਉਹ ਵਿਅਕਤੀ ਇਸ ਨੂੰ ਸੱਚ ਦੱਸ ਰਿਹਾ ਸੀ। ਜਦ ਉਸ ਨੂੰ ਪੁੱਛਿਆ ਗਿਆ ਕਿ ਕੀ ਤੂੰ ਕਦੇ ਅੱਖੀਂ ਦੇਖਿਆ ਹੈ ਤਾਂ ਉਹ ਆਖਦਾ ਸੀ ਅੱਖੀਂ ਤਾਂ ਨਹੀਂ ਦੇਖਿਆ ਪਰ ਮੇਰੇ ਕੋਲ ਪੱਕੇ ਸਬੂਤ ਹਨ। ਉਹ ਦਸਦਾ ਹੈ ਕਿ ਰਾਤ ਨੂੰ ਜਦ ਮੇਰੀ ਘਰਵਾਲੀ ਬਾਥਰੂਮ ਜਾਣ ਲਈ ਉਠਦੀ ਹੈ ਤਾਂ ਮੈਂ ਲੁਕ ਕੇ ਵੇਖਦਾ ਹਾਂ ਕਿ ਮੇਰੇ ਪਿਤਾ ਜੀ ਦਾ ਮੰਜਾ ਵੀ ਖਾਲੀ ਹੁੰਦਾ ਹੈ। ਕੀ ਇਨ੍ਹਾਂ ਨੂੰ ਇੱਕਠਿਆਂ ਪੇਸ਼ਾਬ ਆਉਂਦਾ ਹੈ। ਦਸਦਾ ਹੈ ਕਿ ਇਕ ਦਿਨ ਮੈਂ ਰਾਤ ਨੂੰ ਲੇਟ ਘਰ ਆਇਆ। ਮੇਰੀ ਘਰਵਾਲੀ ਨੇ ਦਰਵਾਜ਼ਾ ਖੋਲ੍ਹਣ 'ਤੇ ਕਾਫੀ ਦੇਰ ਲਗਾ ਦਿੱਤੀ। ਉਸ ਤੋਂ ਬਾਅਦ ਮੈਂ ਅੰਦਰ ਆ ਕੇ ਆਪਣੀ ਘਰਵਾਲੀ ਦਾ ਬੈੱਡ ਚੈੱਕ ਕੀਤਾ ਤਾਂ ਉਸ ਦੀ ਚਾਦਰ ਵਿਚ ਜਰਾਂ ਜਿੰਨੇ ਵੀ ਵਲ ਨਹੀਂ ਸਨ ਕਿਉਂਕਿ ਉਹ ਆਪਣੇ ਬੈੱਡ ਉੱਪਰ ਪਈ ਹੀ ਨਹੀਂ ਸੀ ਤੇ ਕਹਿ ਰਿਹਾ ਸੀ ਕਿ ਮੇਰੇ ਕੋਲ ਅਜਿਹੇ ਹੋਰ ਕਈ ਸਬੂਤ ਹਨ। ਉਹ ਇਹ ਵੀ ਦਸਦਾ ਸੀ ਕਿ ਇਨ੍ਹਾਂ ਨੇ ਆਪਸ ਵਿਚ ਕਿਵੇਂ ਕੋਡ ਬਣਾਏ ਹਨ। ਇਹ ਕਈ ਵਾਰ ਲਾਲ ਚੁੰਨੀ ਲੈਂਦੀ ਹੈ। ਕਈ ਵਾਰ ਕਾਲੀ ਚੁੰਨੀ ਲੈਂਦੀ ਹੈ। ਕਈ ਵਾਰ ਚੁੰਨੀ ਗਲ ਵਿਚ ਪਾਉਂਦੀ ਹੈ ਤੇ ਕਈ ਵਾਰ ਚੁੰਨੀ ਲਮਕਾ ਕੇ ਰੱਖਦੀ ਹੈ। ਇਹ ਸਾਰੇ ਇਨ੍ਹਾਂ ਦੇ ਇੱਕ ਦੂਸਰੇ ਨੂੰ ਸਮਝਾਉਣ ਲਈ ਕੋਡ ਹਨ ਕਿ ਮੈਂ ਸੌਂ ਗਿਆ ਹਾਂ ਕਿ ਜਾਗਦਾ ਹਾਂ। ਉਹ ਮੈਨੂੰ ਆਖਦਾ ਸੀ ਕਿ ਡਾਕਟਰ ਸਾਹਿਬ ਤੁਹਾਡੇ ਕੋਲ ਲੈ ਕੇ ਆਉਣ ਦਾ ਇਨ੍ਹਾਂ ਦਾ ਮੰਤਵ ਹੈ ਕਿ ਮੈਨੂੰ ਪਾਗਲ ਕਹਿ ਸਕਣ ਤੇ ਕੋਈ ਮੇਰੀ ਗੱਲ 'ਤੇ ਯਕੀਨ ਨਾ ਕਰੇ। ਇਹ ਮੈਨੂੰ ਤੁਹਾਡੇ ਤੋਂ ਨੀਂਦ ਦੀਆਂ ਗੋਲੀਆਂ ਦੁਆ ਕੇ ਚਾਹੁੰਦੇ ਹਨ ਕਿ ਮੈਂ ਡੂੰਘੀ ਨੀਂਦ ਸੁੱਤਾ ਰਹਾਂ ਤੇ ਇਹ ਗਲਤ ਕੰਮ ਕਰਦੇ ਰਹਿਣ। ਪਹਿਲਾਂ ਵੀ ਇਹ ਕਈ ਡਾਕਟਰਾਂ ਤੋਂ ਨੀਂਦ ਦੀਆਂ ਗੋਲੀਆਂ ਲਿਆ ਕੇ ਮੈਨੂੰ ਚੋਰੀਓ ਦੁੱਧ ਵਿਚ ਪਾ ਕੇ ਦਿੰਦੇ ਰਹੇ ਹਨ।

> ਠੀਕ ਇਲਾਜ ਲਈ ਸਭ ਤੋਂ ਜਰੂਰੀ ਹੁੰਦਾ ਹੈ ਮਰੀਜ਼ ਦਾ ਵਿਸ਼ਵਾਸ ਜਿੱਤਣਾ। ਉਸ ਤੋਂ ਬਾਅਦ ਹੌਲੀ ਹੌਲੀ ਉਸਦੇ ਸੋਚਣ ਦੇ ਢੰਗ ਵਿਚ ਤਬਦੀਲੀ ਕਰਨਾ। ਉਸ ਦੇ ਅਰਧ ਚੇਤਨ ਮਨ ਦੀਆਂ ਉਲਝੀਆਂ ਗੁੰਝਲਾਂ (Subconscious Complexes) ਨੂੰ ਖੋਲ੍ਹਣਾ।

ਬਿਮਾਰੀ ਦੀ ਪਹਿਲੀ ਸਥਿਤੀ ਦੌਰਾਨ ਕੁਝ ਮਰੀਜ਼ਾਂ ਨੂੰ ਇਵੇਂ ਲਗਦਾ ਹੈ ਕਿ ਮੇਰੇ ਵਿਰੁੱਧ ਕੋਈ ਵਿਅਕਤੀ ਸਾਜ਼ਿਸ ਘੜ ਰਿਹਾ ਹੈ। ਮੇਰੀ ਸੀ.ਆਈ.ਡੀ. ਕੀਤੀ ਜਾ ਰਹੀ ਹੈ। ਮੈਨੂੰ ਕੋਈ ਮਰਵਾਉਣ ਦੀ ਜਾਂ ਝੂਠੇ ਪੁਲਿਸ ਕੇਸ ਵਿਚ ਫਸਾਉਣ ਦੀ ਕੋਸ਼ਿਸ਼ ਕਰ ਰਿਹਾ ਹੈ। ਕੁਝ ਲੋਕ ਮੇਰਾ ਪਿੱਛਾ ਕਰ ਰਹੇ ਹਨ। ਮੈਂ ਜਿੱਥੇ ਵੀ ਜਾਂਦਾ ਹਾਂ ਉਸ ਨੂੰ ਗੁਪਤ ਸੂਚਨਾ ਮਿਲ ਜਾਂਦੀ ਹੈ ਤੇ ਮੇਰੇ ਪਿੱਛੇ ਹੀ ਆ ਜਾਂਦੇ ਹਨ। ਅਜਿਹੇ ਮਰੀਜ਼ ਗੁਆਂਢੀ, ਰਿਸ਼ਤੇਦਾਰ ਜਾਂ ਆਮ ਜਾਣ ਪਹਿਚਾਣ ਵਾਲੇ ਕਿਸੇ ਵੀ ਵਿਅਕਤੀ ਨਾਲ ਕਿਸੇ ਵੀ ਤਰ੍ਹਾਂ ਦੇ ਮਿਲਵਰਤਣ ਵਿਚੋਂ ਕੋਈ ਸਾਜਿਸ਼ ਦੀ ਕਹਾਣੀ ਘੜ ਲੈਂਦੇ ਹਨ। ਉਨ੍ਹਾਂ ਨੂੰ ਸਾਰਾ ਦਿਨ ਕਿਸੇ ਨੁਕਸਾਨ ਹੋਣ ਦਾ ਜਾਂ ਸਾਜਿਸ਼ ਦਾ ਡਰ ਸਤਾਉਂਦਾ ਰਹਿੰਦਾ ਹੈ।

ਬਿਮਾਰੀ ਦੀ ਦੂਸਰੀ ਸਥਿਤੀ ਦੌਰਾਨ ਲੱਛਣ ਜਰਾਂ ਹੋਰ ਗੰਭੀਰ ਹੋ ਜਾਂਦੇ ਹਨ। ਵਿਅਕਤੀ ਹਰ ਇੱਕ ਨੂੰ ਸ਼ੱਕ ਦੀ ਨਜ਼ਰ ਨਾਲ ਵੇਖ ਰਿਹਾ ਹੁੰਦਾ ਹੈ। ਆਪਣੇ ਪਰਿਵਾਰ ਦੀ ਹਰ ਗੱਲ 'ਤੇ ਉਸ ਨੂੰ ਸ਼ੱਕ ਹੁੰਦਾ ਹੈ ਕਿ ਕੋਈ ਉਸ ਦਾ ਨੁਕਸਾਨ ਕਰ ਰਿਹਾ ਹੈ। ਮਰੀਜ਼ ਤਹਿਸ ਵਿਚ ਆ ਕੇ ਲੜਾਈਆਂ, ਝਗੜੇ ਵੀ ਕਰਦਾ ਹੈ। ਦੂਸਰੇ ਲੋਕਾਂ ਉੱਪਰ ਹਮੇਸ਼ਾਂ ਦੂਸ਼ਣ ਲਗਾਉਂਦਾ ਰਹਿੰਦਾ ਹੈ ਤੇ ਕਈ ਵਾਰ ਲੋਕਾਂ ਵਿਰੁੱਧ ਜਾਂ ਪਰਿਵਾਰ ਵਿਰੁੱਧ ਪੁਲਿਸ ਕੋਲ ਰਿਪੋਰਟਾਂ ਵੀ ਕਰਵਾ ਦਿੰਦਾ ਹੈ ਤੇ ਪੁਲਿਸ ਵੀ ਉਸ ਦੀ ਗੱਲ ਸੱਚ ਮੰਨ ਕੇ ਕਾਰਵਾਈ ਸ਼ੁਰੂ ਕਰ ਦਿੰਦੀ ਹੈ। ਪਰ ਬਾਅਦ ਵਿਚ ਪਰਿਵਾਰ ਦੇ ਜਾਂ ਪਿੰਡ ਦੇ ਲੋਕਾਂ ਦੇ ਪੁਲਿਸ ਨੂੰ ਉਸ ਦੀ ਬਿਮਾਰੀ ਬਾਰੇ ਦੱਸਣ 'ਤੇ ਪੁਲਿਸ ਉਸ ਦੀ ਗੱਲ 'ਤੇ ਗੌਰ ਕਰਨਾ ਬੰਦ ਕਰ ਦਿੰਦੀ ਹੈ। ਦੂਸਰੀ ਸਥਿਤੀ ਵਿਚ ਵਿਅਕਤੀ ਨੂੰ ਲਗਦਾ ਹੈ ਕਿ ਉਸ ਦੇ ਘਰ ਕਿਸੇ ਨੇ ਕੈਮਰੇ ਫਿੱਟ ਕੀਤੇ ਹੋਏ ਹਨ। ਉਸ ਵੱਲੋਂ ਕੋਈ ਵੀ ਘਰ ਅੰਦਰ ਕੀਤੀ ਗੱਲ ਦੁਸ਼ਮਣਾਂ ਕੋਲ ਪਹੁੰਚ ਜਾਂਦੀ ਹੈ। ਉਹ ਅਕਸਰ ਰਾਤ ਨੂੰ ਉੱਠ ਕੇ ਛੱਤ ਉੱਪਰ ਵੇਖਦਾ ਹੈ। ਉਸ ਨੂੰ ਲਗਦਾ ਹੈ ਕਿ ਛੱਤ ਉੱਪਰ ਕੁਝ ਆਦਮੀ ਲੁਕੇ ਹੋਏ ਹਨ ਜਾਂ ਘਰ ਦੇ ਮੰਜਿਆਂ ਥੱਲੇ ਜਾਂ ਖਾਲੀ ਥਾਵਾਂ ਜਾਂ ਖਾਲੀ ਕਮਰਿਆਂ

ਵਿਚ ਵੇਖਦਾ ਰਹਿੰਦਾ ਹੈ ਕਿ ਕੋਈ ਲੁਕਿਆ ਹੋਇਆ ਹੋ ਸਕਦਾ ਹੈ ਜੋ ਉਸ ਨੂੰ ਨੁਕਸਾਨ ਪਹੁੰਚਾ ਸਕਦਾ ਹੈ। ਦੂਸਰੀ ਸਥਿਤੀ ਦੌਰਾਨ ਮਰੀਜ਼ ਬਿਮਾਰੀ ਨੂੰ ਛੁਪਾ ਨਹੀਂ ਸਕਦਾ। ਡਾਕਟਰ ਨੂੰ ਤਾਂ ਬਹੁਤ ਦੂਰੋਂ ਹੀ ਬਿਮਾਰੀ ਸਮਝ ਆ ਜਾਂਦੀ ਹੈ। ਆਮ ਲੋਕਾਂ ਨੂੰ ਵੀ ਸਮਝ ਆ ਰਿਹਾ ਹੁੰਦਾ ਹੈ ਕਿ ਉਸ ਦੀ ਦਿਮਾਗੀ ਹਾਲਤ ਠੀਕ ਨਹੀਂ ਹੈ।

ਤੀਸਰੀ ਸਥਿਤੀ ਵਿਚ ਬਿਮਾਰੀ ਦੇ ਲੱਛਣ ਜ਼ਿਆਦਾ ਹੀ ਗੰਭੀਰ ਹੋ ਜਾਂਦੇ ਹਨ। ਮਰੀਜ਼ ਨੂੰ ਇਵੇਂ ਲਗਦਾ ਹੈ ਕਿ ਕਿਸੇ ਨੇ ਉਸ ਉੱਤੇ ਜਾਦੂ ਜਾਂ ਹਿਪਨੋਟਿਜ਼ਮ ਕਰ ਕੇ ਉਸ ਦੇ ਦਿਮਾਗ ਨੂੰ ਆਪਣੇ ਵੱਸ ਕਰ ਲਿਆ ਹੈ। ਜਾਂ ਫਿਰ ਉਸ ਦੇ ਦਿਮਾਗ ਵਿਚ ਤਾਰਾਂ ਜਾਂ ਇਲੈਕਟਰਾਡ ਫਿੱਟ ਕਰ ਦਿੱਤੇ ਹਨ। ਉਹ ਜੋ ਵੀ ਸੋਚਦਾ ਹੈ, ਉਸ ਦੇ ਵਿਚਾਰ ਅਤੇ ਸੋਚਾਂ ਵੀ ਦੂਸਰੇ ਲੋਕਾਂ ਕੋਲ ਪਹੁੰਚ ਜਾਂਦੀਆਂ ਹਨ। ਉਸ ਨੂੰ ਲਗਦਾ ਹੈ ਕਿ ਹੁਣ ਉਸ ਨੂੰ ਕੋਈ ਵੀ ਬਚਾ ਨਹੀਂ ਸਕਦਾ। ਇਸ ਸਥਿਤੀ ਵਿਚ ਹਰ ਆਮ ਬੰਦੇ ਨੂੰ ਹੀ ਪਤਾ ਲੱਗ ਰਿਹਾ ਹੁੰਦਾ ਹੈ ਕਿ ਉਹ ਕਿਸੇ ਦਿਮਾਗੀ ਬਿਮਾਰੀ ਦਾ ਸ਼ਿਕਾਰ ਹੋ ਚੁੱਕਿਆ ਹੈ। ਉਸ ਨੂੰ ਕਿਸੇ ਡਾਕਟਰ ਨੂੰ ਵਿਖਾਉਣ ਦੀ ਲੋੜ ਹੈ। ਮਰੀਜ਼ ਡਾਕਟਰ ਕੋਲ ਜਾ ਕੇ ਵੀ ਇਹੋ ਸੋਚਦਾ ਹੈ ਕਿ ਡਾਕਟਰ ਵੀ ਪਰਿਵਾਰ ਦੀ ਸ਼ਾਜਿਸ਼ ਵਿਚ ਸ਼ਾਮਿਲ ਹੈ। ਮੈਨੂੰ ਡਾਕਟਰ ਤੋਂ ਗਲਤ ਦਵਾਈ ਦਵਾ ਕੇ ਮਰਵਾਉਣ ਲਈ ਹੀ ਇੱਥੇ ਲੈ ਕੇ ਆਏ ਹਨ।

**ਬਿਮਾਰੀ ਦੇ ਕਾਰਣ** - ਇਸ ਬਿਮਾਰੀ ਦੇ ਕਈ ਕਾਰਣ ਹੋ ਸਕਦੇ ਹਨ। ਦਿਮਾਗੀ ਨਸਾਂ ਦੀ ਅੰਦਰੂਨੀ ਗੜਬੜੀ ਜਾਂ ਦਿਮਾਗ ਦੀ ਰਸਾਇਣਕ ਗੜਬੜੀ ਨੂੰ ਇਸ ਦਾ ਕਾਰਣ ਮੰਨਿਆ ਜਾਂਦਾ ਹੈ। ਕੁਝ ਮਰੀਜ਼ ਵੱਡੇ ਮਾਨਸਿਕ ਰੋਗ ਸੀਜ਼ੋਫਰੀਨੀਆ ਆਦਿ ਤੋਂ ਪੀੜ੍ਹਤ ਹੁੰਦੇ ਹਨ, ਜਿਸ ਨੂੰ Paranoid Schizophrenia ਕਿਹਾ ਜਾਂਦਾ ਹੈ। ਬਿਮਾਰੀ ਦੇ ਸ਼ੁਰੂ ਵਿਚ ਸਿਰਫ਼ ਅਜਿਹੇ Delusions ਜਾਂ ਭਰਮਤ ਵਿਚਾਰ ਹੀ ਹੁੰਦੇ ਹਨ। ਇਹ ਵੀ ਦੇਖਿਆ ਗਿਆ ਹੈ ਕਿ ਅਜਿਹੇ ਮਰੀਜ਼ਾਂ ਦੇ ਪਰਿਵਾਰ ਵਿਚ ਕੋਈ ਵੱਡੀ ਮਾਨਸਿਕ ਬਿਮਾਰੀ ਤੋਂ ਪੀੜ੍ਹਤ ਹੁੰਦਾ ਹੈ। ਪਿਛਲੀ ਪੀੜ੍ਹੀ ਨਾਲ ਜੋੜ ਕੇ ਵੀ ਇਸ ਬਿਮਾਰੀ ਦੇ ਕਾਰਣਾਂ ਨੂੰ ਸਮਝਣ ਦੀ ਕੋਸ਼ਿਸ਼ ਕੀਤੀ ਜਾਂਦੀ ਹੈ।

ਮਨੋਵਿਗਿਆਨਕ ਕਾਰਣਾਂ ਵਿਚ ਮੰਨਿਆ ਜਾਂਦਾ ਹੈ ਕਿ ਬਚਪਨ ਦੌਰਾਨ ਝੰਜੋੜ ਦੇਣ ਵਾਲੇ ਤਜ਼ਰਬੇ ਜਾਂ ਬੁਰੀਆਂ ਘਟਨਾਵਾਂ ਜਾਂ ਬਚਪਨ ਦੌਰਾਨ ਵੱਡਿਆਂ ਵੱਲੋਂ ਧੋਖਾ ਅੱਗੇ ਚੱਲ ਕੇ ਅਜਿਹੇ ਮਾਨਸਿਕ ਰੋਗ ਦਾ ਕਾਰਣ ਬਣਦੇ ਹਨ। ਬਚਪਨ ਦੌਰਾਨ ਵਿਸ਼ਵਾਸ-ਘਾਤ ਜਾਂ ਵਿਸ਼ਵਾਸ ਨਾ ਬਣ ਪਾਉਣਾ ਅਸੁਰੱਖਿਆ ਜਾਂ ਡਰੂ ਹੋਣਾ ਵੀ ਅਜਿਹੇ ਰੋਗਾਂ ਦਾ ਕਾਰਣ ਬਣ ਸਕਦਾ ਹੈ।

**ਇਲਾਜ** – ਇਸ ਬਿਮਾਰੀ ਦਾ ਇਲਾਜ ਕਾਫ਼ੀ ਔਖਾ ਹੁੰਦਾ ਹੈ। ਸਭ ਤੋਂ ਵੱਡੀ ਮੁਸ਼ਕਿਲ ਹੁੰਦੀ ਹੈ ਮਰੀਜ਼ ਦਾ ਇਲਾਜ ਲਈ ਸਹਿਯੋਗ ਨਾ ਦੇਣਾ। ਮਰੀਜ਼ ਆਪਣੀ ਗੱਲ ਨੂੰ ਸੱਚ ਮੰਨਦਾ ਹੈ। ਇਸ ਲਈ ਉਹ ਕਿਸੇ ਡਾਕਟਰ ਕੋਲ ਜਾਣ ਲਈ ਤਿਆਰ ਨਹੀਂ ਹੁੰਦਾ ਤੇ ਨਾ ਹੀ ਕੋਈ ਦਵਾਈ ਲੈਣ ਲਈ ਤਿਆਰ ਹੁੰਦਾ ਹੈ। ਮਨੋਵਿਗਿਆਨਕ ਇਲਾਜ ਵਿਚ ਮਰੀਜ਼ ਆਪਦੇ ਝੂਠੇ ਵਿਸ਼ਵਾਸ ਛੱਡਣ ਲਈ ਤਿਆਰ ਨਹੀਂ ਹੁੰਦਾ। ਤਰਕ ਅਧਾਰਤ ਇਲਾਜ (Cognitive Behaviour Therapy) ਦੌਰਾਨ ਉਹ ਆਪਣੇ ਬੇਤੁਕੇ ਅਤੇ ਝੂਠੇ ਤਰਕਾਂ ਨਾਲ ਮੁਕਾਬਲਾ ਕਰਦਾ ਰਹਿੰਦਾ ਹੈ। ਕਈ ਵਾਰ ਮਰੀਜ਼ ਡਾਕਟਰ ਦੀ ਗੱਲ ਨਾਲ ਸਹਿਮਤ ਵੀ ਹੋ ਜਾਂਦਾ ਹੈ ਪਰ ਕੁਝ ਦਿਨਾਂ ਬਾਅਦ ਮਰੀਜ਼ ਨੂੰ ਪਹਿਲਾਂ ਵਾਂਗ ਹੀ ਫਿਰ ਲੱਗਣ ਲੱਗ ਜਾਂਦਾ ਹੈ। ਮਰੀਜ਼ ਨੂੰ ਇਵੇਂ ਲਗਦਾ ਹੈ ਕਿ ਮੇਰੀ ਕੋਈ ਗੱਲ ਨਹੀਂ ਸਮਝ ਰਿਹਾ। ਉਪਰੋਂ ਮੈਨੂੰ ਹੀ ਸਮਝਾਉਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਮੈਨੂੰ ਪਾਗਲ ਸਮਝ ਕੇ ਦਵਾਈਆਂ ਖਵਾਉਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਅਜਿਹੇ ਮਰੀਜ਼ ਕਈ ਵਾਰ ਦੂਸਰਿਆਂ ਦੇ ਸਾਹਮਣੇ ਦਵਾਈ ਲੈ ਲੈਣਗੇ ਪਰ ਉਸ ਨੂੰ ਜੀਭ ਥੱਲੇ ਛੁਪਾ ਕੇ ਰੱਖ ਲੈਂਦੇ ਹਨ ਤੇ ਚੋਰੀਓਂ ਬਾਹਰ ਕੱਢ ਕੇ ਸੁੱਟ ਦਿੰਦੇ ਹਨ।

ਠੀਕ ਇਲਾਜ ਲਈ ਸਭ ਤੋਂ ਜਰੂਰੀ ਹੁੰਦਾ ਹੈ ਮਰੀਜ਼ ਦਾ ਵਿਸ਼ਵਾਸ ਜਿੱਤਣਾ। ਉਸ ਤੋਂ ਬਾਅਦ ਹੌਲੀ ਹੌਲੀ ਉਸਦੇ ਸੋਚਣ ਦੇ ਢੰਗ ਵਿਚ ਤਬਦੀਲੀ ਕਰਨਾ। ਉਸ ਦੇ ਅਰਧ ਚੇਤਨ ਮਨ ਦੀਆਂ ਉਲਝੀਆਂ ਗੁੰਝਲਾਂ (Subconscious Complexes) ਨੂੰ ਖੋਲ੍ਹਣਾ। ਮਰੀਜ਼ ਨੂੰ ਯਕੀਨ ਵਿਚ ਲੈ ਕੇ ਥੋੜੀ ਮਾਤਰਾ ਤੋਂ ਦਵਾਈਆਂ ਸ਼ੁਰੂ ਕਰਨੀਆਂ ਤੇ ਸਹਿਯੋਗ ਵਧ ਜਾਣ ਤੋਂ ਬਾਅਦ ਪੂਰਾ ਇਲਾਜ ਕਰਨਾ। ਕਈ ਵਾਰ ਮਰੀਜ਼ ਦੇ ਹਸਪਤਾਲ ਦਾਖਲੇ ਦੀ ਵੀ ਜਰੂਰਤ ਹੁੰਦੀ ਹੈ। ਅਜਿਹੀ ਬਿਮਾਰੀ ਦੇ ਕੁਝ ਮਰੀਜ਼ ਸਹਿਯੋਗ ਵੀ ਦਿੰਦੇ ਹਨ। ਇਲਾਜ ਲਈ ਸਹਿਮਤ ਵੀ ਜਲਦੀ ਹੋ ਜਾਂਦੇ ਹਨ। ਅਜਿਹੇ ਮਰੀਜ਼ਾਂ ਦਾ ਇਲਾਜ ਕਰਨਾ ਬਹੁਤ ਆਸਾਨ ਹੁੰਦਾ ਹੈ। ਇਲਾਜ ਲਈ ਸਾਈਕੈਟਰਿਸਟ, ਮਨੋਵਿਗਿਆਨਕ ਮਾਹਿਰ ਅਤੇ ਸ਼ੋਸ਼ਲ ਵਰਕਰ ਆਦਿ ਮਾਹਿਰਾਂ ਦੀ ਟੀਮ ਦੀ ਲੋੜ ਹੁੰਦੀ ਹੈ। ਬਹੁਤੇ ਕੇਸਾਂ ਵਿਚ ਠੀਕ ਇਲਾਜ ਦੇ ਬਹੁਤ ਚੰਗੇ ਨਤੀਜੇ ਵੀ ਹੁੰਦੇ ਹਨ। ਮਰੀਜ਼ ਦੀ ਜ਼ਿੰਦਗੀ ਨੂੰ ਬਿਲਕੁਲ ਨਾਰਮਲ ਕੀਤਾ ਜਾ ਸਕਦਾ ਹੈ। **94172-41386**

ਅਣਦਿਸਦੀਆਂ ਚੀਜ਼ਾਂ ਦਾ ਡਰ ਉਸ ਚੀਜ਼ ਦਾ ਬੀਜ ਹੈ ਜਿਸ ਨੂੰ ਹਰ ਕੋਈ ਧਰਮ ਕਹਿੰਦਾ ਹੈ। ਧਰਮ ਉਨ੍ਹਾਂ ਗੋਲੀਆਂ ਵਾਂਗ ਹਨ ਜਿਨ੍ਹਾਂ ਨੂੰ ਬਿਨ੍ਹਾਂ ਚਿੱਥੇ ਅੰਦਰ ਲੰਘਾਉਣਾ ਹੁੰਦਾ ਹੈ।–**ਥੌਮਸ ਹੌਬਸ (ਬਰਤਾਨਵੀ ਦਾਰਸ਼ਨਿਕ)**

# ਹਨੇਰੇ ਦੀ ਸਿਆਸਤ



**ਦਲਬੀਰ ਕਟਾਣੀ**

ਲੁੱਟ ਅਧਾਰਤ ਸਮਾਜ ਵਿੱਚ ਧਰਮ ਅਤੇ ਸਿਆਸਤ ਮਿਲ ਕੇ ਲੋਕਾਂ ਦੀ ਲੁੱਟ ਜਾਰੀ ਰੱਖਣ ਲਈ ਲੋਕਾਂ ਦੀ ਸੋਚ ਅੰਧਵਿਸ਼ਵਾਸੀ ਬਣਾ ਕੇ ਉਨ੍ਹਾਂ ਨੂੰ ਆਰਥਿਕ, ਸਮਾਜਿਕ, ਮਾਨਸਿਕ ਗੁਲਾਮ ਬਣਾਉਣ ਦਾ ਕੰਮ ਕਰਦੇ ਹਨ। ਵਿਗਿਆਨਕ ਸੋਚ ਮਨੁੱਖ ਨੂੰ ਮਨੁੱਖ ਸਮਝਣ ਦਾ ਨਜ਼ਰੀਆ ਬਣਾਉਂਦੀ ਹੈ ਅਤੇ ਮਨੁੱਖ ਨੂੰ ਜਾਤ ਪਾਤ, ਨਸਲ, ਧਰਮ ਆਦਿ ਦੇ ਬੰਧਨ ਤੋਂ ਮੁਕਤ ਕਰਦੀ ਹੈ ਅਤੇ ਆਰਥਿਕ, ਸਮਾਜਿਕ, ਮਾਨਸਿਕ ਗੁਲਾਮੀ ਤੋਂ ਛੁਟਕਾਰਾ ਦਿਵਾਉਦੀ ਹੈ।

ਭਾਰਤ ਦੇਸ਼ ਵਿੱਚ ਸੁਰੂ ਵਿੱਚ ਲੋਕਾਂ ਦੀ ਵਿਗਿਆਨਕ ਸਮਝ ਦੀ ਲੋੜ ਨੂੰ ਅਹਿਮ ਸਥਾਨ ਦੇਣ ਦੇ ਕਦਮ ਚੁੱਕਣ ਦੀ ਕੋਸ਼ਿਸ਼ ਕੀਤੀ ਗਈ। ਦੇਸ਼ ਦੇ ਪਹਿਲੇ ਪ੍ਰਧਾਨ ਮੰਤਰੀ ਜਵਾਹਰ ਲਾਲ ਨਹਿਰੂ ਨੇ ਵਿਗਿਆਨਕ ਸੋਚ ਪੈਦਾ ਕਰਨ ਦਾ ਮਤਾ ਲੋਕ ਸਭਾ ਵਿੱਚ ਪੇਸ਼ ਕੀਤਾ। ਸਮੁੱਚੀ ਲੋਕ ਸਭਾ ਨੇ ਸਰਬਸੰਮਤੀ ਨਾਲ ਮਤਾ ਪਾਸ ਕੀਤਾ ਅਤੇ ਇਸ ਨੂੰ ਦੇਰ ਨਾਲ ਇਜਲਾਸ ਵਿੱਚ ਪੇਸ਼ ਕਰਨ ਦਾ ਦੁੱਖ ਅਨੁਭਵ ਕੀਤਾ।

ਸੰਵਿਧਾਨ ਦੀ ਧਾਰਾ 51 ਹਰ ਨਾਗਰਿਕ ਨੂੰ ਵਿਗਿਆਨਕ ਸੋਚ ਨੂੰ ਅਪਨਾਉਣ ਅਤੇ ਹਰ ਤਰ੍ਹਾਂ ਦੇ ਵਰਤਾਰਿਆਂ ਨੂੰ ਪਰਖਣ ਦੀ ਅਜ਼ਾਦੀ ਦਿੰਦੀ ਹੈ ਅਤੇ ਹੋਰ ਲੋਕਾਂ ਨੂੰ ਜਾਗ੍ਰਿਤ ਕਰਨ ਦੀ ਜ਼ਿੰਮੇਵਾਰੀ ਨਿਭਾਉਣ ਲਈ ਪ੍ਰੇਰਨਾ ਮੁਹਿੰਮਾਂ ਚਲਾਉਣ ਦੀ ਆਗਿਆ ਦਿੰਦੀ ਹੈ। ਹੌਲੀ ਹੌਲੀ ਵਿਗਿਆਨਕ ਚੇਤਨਾ ਦੇ ਵਿਕਾਸ ਦੀ ਥਾਂ ’ਤੇ ਅੰਧਵਿਸ਼ਵਾਸੀ, ਅਧਿਆਤਮਵਾਦੀ ਸੋਚ ਪ੍ਰਧਾਨ ਮੰਤਰੀ ਪੱਧਰ ’ਤੇ ਲਾਗੂ ਕਰਨ ਦਾ ਸਿਲਸਿਲਾ ਸ਼ੁਰੂ ਹੋਇਆ। ਤੀਸਰੇ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨੇ ਧਿਰੇਂਦਰ ਬ੍ਰਹਮਚਾਰੀ ਨੂੰ ਆਪਣਾ ਅਧਿਆਤਮਿਕ ਗੁਰੂ ਬਣਾਇਆ ਅਤੇ ਤਾਂਤਰਿਕ ਚੰਦਰਾ ਸੁਆਮੀ ਨੂੰ ਦਿੱਲੀ ਵਿਖੇ ਤਾਂਤਰਿਕ ਆਸ਼ਰਮ ਬਣਾਉਣ ਲਈ ਜਮੀਨ ਅਲਾਟ ਕੀਤੀ ।

ਭਾਰਤ ਦੇ ਚੌਥੇ ਪ੍ਰਧਾਨ ਮੰਤਰੀ ਮੁਰਾਰਜੀ ਡਿਸਾਈ (1977–1979) ਨੇ ਲੋਕਾਂ ਨੂੰ ਸਿਹਤਮੰਦ ਰਹਿਣ ਲਈ ਆਪਣਾ ਖ਼ੁਦ ਦਾ ਪਿਸ਼ਾਬ ਪੀਣ ਲਈ ਸੱਦਾ ਦਿੱਤਾ। ਜਦੋਂ ਕਿ ਵਿਗਿਆਨ ਅਨੁਸਾਰ ਇਹ ਸਿਹਤ ਲਈ ਖਤਰਨਾਕ ਹੈ। 21ਜੂਨ 1991 ਤੋਂ 16 ਮਈ 1996 ਤਕ ਰਹੇ ਪ੍ਰਧਾਨ ਮੰਤਰੀ ਨਰਸਿਮਾ ਰਾਓ ਨੇ ਤਾਂਤਰਿਕ ਚੰਦਰਾ ਸੁਆਮੀ ਨੂੰ ਆਪਣਾ ਧਰਮ ਗੁਰੂ ਬਣਾਇਆ ਜਿਸ ਦੀ ਪ੍ਰਧਾਨ ਮੰਤਰੀ ਰਾਜੀਵ ਗਾਂਧੀ ਦੀ ਹਤਿਆ ਵਿੱਚ ਨਿਭਾਈ ਭੂਮਿਕਾ ਦੀ ਵੀ ਇਨਕੁਆਰੀ ਕਮਿਸ਼ਨ ਨੇ ਰਿਪੋਰਟ ਦਿੱਤੀ ਹੋਈ ਹੈ ।

ਅੱਜ ਦੇ ਹਾਲਾਤ ਕਿਸੇ ਤੋਂ ਵੀ ਲੁਕੇ ਹੋਏ ਨਹੀਂ ਹਨ। ਵਿਗਿਆਨਕ ਸੋਚ ਦੇ ਪ੍ਰਸਾਰ ਲਈ ਵਚਨਬੱਧ ਲੋਕ ਆਪਣੀ ਜਿੰਮੇਵਾਰੀ ਨਿਭਾਅ ਰਹੇ ਹਨ। ਅੰਧਵਿਸ਼ਵਾਸੀ ਤਾਕਤਾਂ ਜਿੰਨ੍ਹਾਂ ਨੂੰ ਸਰਕਾਰੀ ਖੁੱਲ ਹੈ ਵਿਗਿਆਨਕ ਪ੍ਰਸਾਰ ਨੂੰ ਰੋਕਣ ਲਈ ਹਰ ਤਰ੍ਹਾਂ ਦੇ ਹੱਥਕੰਡੇ ਵਰਤਦੀਆਂ ਹਨ, ਵਿਗਿਆਨਕ ਸੋਚ ਲਈ ਕਾਰਜਸ਼ੀਲ ਹਸਤੀਆਂ, ਨਰੇਂਦਰ ਦਭੋਲਕਰ, ਗੌਰੀ ਲੰਕੇਸ਼, ਗੋਬਿੰਦ ਪੰਸਾਰੇ, ਪ੍ਰੋ. ਕੁਲਬੁਰਗੀ ਆਦਿ ਦਾ ਕਤਲ ਵੀ ਕਰ ਚੁੱਕੇ ਹਨ ।

ਅੱਜ ਦੀ ਸਰਕਾਰ ਨੇ ਜਿਸ ਦਿਨ ਤੋਂ ਕੁਰਸੀ ਸੰਭਾਲੀ ਹੈ ਲਗਾਤਾਰ ਅੰਧਵਿਸ਼ਵਾਸੀ ਪ੍ਰਚਾਰ ਜਾਰੀ ਹੈ। 2014 ਵਿੱਚ ਪ੍ਰਧਾਨ ਮੰਤਰੀ ਨਰਿੰਦਰ ਮੋਦੀ ਨੇ ਪ੍ਰਧਾਨ ਮੰਤਰੀ ਦਾ ਅਹੁਦਾ ਸੰਭਾਲਣ ਤੋਂ ਥੋੜ੍ਹਾ ਸਮਾਂ ਬਾਅਦ ਹੀ ਮੁੰਬਈ ਵਿੱਚ ਹੋਈ ਸਾਇੰਸ ਕਾਂਗਰਸ ਵਿੱਚ ਕਿਹਾ ਕਿ ਵਿਗਿਆਨਕ ਕਾਢਾਂ ਸਾਡੇ ਦੇਸ਼ ਵਿੱਚ ਹਜ਼ਾਰਾਂ ਸਾਲ ਪਹਿਲਾਂ ਤੋਂ ਹੋ ਰਹੀਆਂ ਹਨ। ਪਲਾਸਟਿਕ ਸਰਜਰੀ ਸਾਡੇ ਦੇਸ਼ ਦੀ ਦੇਣ ਹੈ। ਪਲਾਸਟਿਕ ਸਰਜਰੀ ਨਾਲ ਮਨੁੱਖ ਦਾ ਸਿਰ ਕੱਟ ਹੋਣ ਤੋਂ ਬਾਅਦ ਹਾਥੀ ਦਾ ਸਿਰ ਲਗਾਉਣ ਦਾ ਹਵਾਲਾ ਇਕ ਮਿਥਿਹਾਸਕ ਕਹਾਣੀ ਦਾ ਸਬੂਤ ਦਿੱਤਾ। (ਟਰਾਂਸਪਲਾਂਟ ਅਤੇ ਪਲਾਸਟਿਕ ਸਰਜਰੀ ਦੇ ਅੰਤਰ ਦਾ ਵੀ ਪ੍ਰਧਾਨ ਮੰਤਰੀ ਨੂੰ ਨਹੀਂ ਪਤਾ ਹੈ) ਪ੍ਰਧਾਨ ਮੰਤਰੀ ਨਰਿੰਦਰ ਮੋਦੀ ਨੇ ਅੰਧਵਿਸ਼ਵਾਸ ਫੈਲਾਉਣ ਦੀ ਖੁੱਲੀ ਛੁੱਟੀ ਆਪਣੇ ਇਸ ਪ੍ਰੋਗਰਾਮ ਵਿੱਚ ਦਿੱਤੀ। ਐਵੇਂ ਨਹੀਂ ਕਹਿੰਦੇ, ਗੁਰੂ ਜਿੰਨਾ ਦੇ ਟੱਪਣੇ ਚੇਲੇ ਜਾਣ ਛੜੱਪ।

ਬੀ ਜੇ ਪੀ ਦੇ ਬੰਗਾਲ ਦੇ ਮੁਖੀ ਦਲੀਪ ਘੋਸ਼ ਨੇ ਕਿਹਾ ਕਿ ਗਾਂ ਦੇ ਦੁੱਧ ਵਿੱਚ ਸੋਨਾ ਹੁੰਦਾ ਹੈ, ਇਸੇ ਲਈ ਇਸ ਦਾ ਰੰਗ ਪੀਲਾ ਹੁੰਦਾ ਹੈ ।

ਸਾਧਵੀ ਪਰਗਿਆ ਨੇ ਕਿਹਾ ਕਿ ਗਊ ਮੂਤਰ ਤੇ ਗਊ ਗੋਬਰ ਸਾਰੀਆਂ ਮਨੁੱਖੀ ਬੀਮਾਰੀਆਂ ਨੂੰ ਠੀਕ ਕਰਨ ਦੀ ਤਾਕਤ ਰੱਖਦੇ ਹਨ। ਮੇਰਾ ਕੈਂਸਰ ਇਸ ਨਾਲ ਹੀ ਠੀਕ ਹੋਇਆ

ਹੈ ।(ਜਦੋਂ ਕਿ ਉਸ ਦਾ ਰੋਗ ਹਸਪਤਾਲ ਵਿੱਚ ਇਲਾਜ ਨਾਲ ਠੀਕ ਹੋਇਆ ਹੈ)। ਕਰੋਨਾ ਦੇ ਇਲਾਜ ਲਈ ਵੀ ਗਊ ਮੂਤਰ ਦਾ ਖੂਬ ਕੁਪ੍ਰਚਾਰ ਕੀਤੀ ਗਿਆ। ਪਰ ਇਹ ਪ੍ਰਚਾਰ ਸਿਰਫ 'ਭਗਤਾਂ' ਲਈ ਹੈ। ਗ੍ਰਹਿ ਮੰਤਰੀ ਅਮਿਤ ਸ਼ਾਹ ਨੇ ਗਊ ਮੂਤਰ ਤਾਂ ਦੂਰ ਰਿਹਾ ਏਮਜ਼ ਵਰਗੇ ਸਰਕਾਰੀ ਹਸਪਤਾਲ 'ਤੇ ਵੀ ਭਰੋਸਾ ਨਹੀਂ ਕੀਤਾ।

ਰਾਜਸਥਾਨ ਹਾਈਕੋਰਟ ਦੇ ਮਾਣਯੋਗ ਜੱਜ ਦਾ ਜੀਵ ਵਿਗਿਆਨ ਬਾਰੇ ਗਿਆਨ ਸੁਣੋ ਕਿ ਮੋਰ ਆਪਣਾ ਵੰਸ਼ ਸੰਭੋਗ ਕਿਰਿਆ ਨਾਲ ਨਹੀਂ ਵਧਾਉਂਦੇ। ਬਰਸਾਤ ਸਮੇਂ ਮੋਰ ਨੱਚਦਾ ਹੈ ਤੇ ਨੱਚਣ ਤੋਂ ਬਾਅਦ ਉਸ ਦੇ ਅੱਥਰੂ ਮੋਰਨੀ ਚੁਗਦੀ ਹੈ, ਉਸ ਨਾਲ ਪ੍ਰਜਣਨ ਕਿਰਿਆ ਹੁੰਦੀ ਹੈ ।

ਤ੍ਰਿਪੁਰਾ ਦੇ ਮੁੱਖ ਮੰਤਰੀ ਬਿਪਲ ਦੇਵ ਨੇ ਬਿਆਨ ਦਿੱਤਾ ਹੈ ਕਿ ਭਾਰਤ ਵਿੱਚ ਮਹਾਂਭਾਰਤ ਦੇ ਦਿਨਾਂ ਵਿੱਚ ਇੰਟਰਨੈੱਟ ਮੌਜੂਦ ਸੀ। ਕਿਹਾ ਕਿ ਸੰਜੇ ਨੂੰ ਦਿਖਾਈ ਨਹੀਂ ਦਿੰਦਾ ਸੀ ਪਰ ਉਸ ਨੂੰ ਯੁੱਧ ਦੇ ਮੈਦਾਨ ਵਿੱਚ ਜੋ ਵੀ ਵਾਪਰ ਰਿਹਾ ਸੀ ਇੰਟਰਨੈੱਟ ਟੈਕਨਾਲੋਜੀ ਹੋਣ ਕਾਰਨ ਹੀ ਹੋ ਰਹੇ ਵਰਤਾਰੇ ਬਾਰੇ ਵਰਨਣ ਕਰਨਾ ਸੰਭਵ ਹੋ ਸਕਿਆ ਸੀ। (ਮਿਥਿਹਾਸਕ ਕਹਾਣੀ ਨੂੰ ਵਿਗਿਆਨ ਦਾ ਹਾਣੀ ਬਣਾ ਕੇ ਪੇਸ਼ ਕੀਤਾ।)

ਇੰਡੀਅਨ ਸਾਇੰਸ ਕਾਂਗਰਸ ਵਿੱਚ ਆਂਧਰਾ ਪ੍ਰਦੇਸ਼ ਯੂਨੀਵਰਸਿਟੀ ਦੇ ਵਾਈਸ ਚਾਂਸਲਰ ਨੇ ਸਰਕਾਰੀ ਸਹਿ 'ਤੇ ਗੈਰ ਵਿਗਿਆਨਕ ਪੇਸ਼ਕਾਰੀ ਕੀਤੀ ਕਿ ਮਹਾਂਭਾਰਤ ਦੇ ਪਾਤਰ ਟੈਸਟ ਟਿਊਬ ਬੇਬੀ ਸਨ ਅਤੇ ਰਾਵਣ ਕੋਲ 24 ਕਿਸਮਾਂ ਦੇ ਜਹਾਜ਼ ਸਨ। ਪਤਾ ਲੱਗਾ ਹੈ ਕਿ ਇਹ ਹਾਸੋਹੀਣੀ ਜਾਣਕਾਰੀ ਗੁਜਰਾਤ ਵਿਚ ਵਿਗਿਆਨ ਦੇ ਨਾਂ 'ਤੇ ਸਕੂਲਾਂ ਵਿਚ ਪੜ੍ਹਾਈ ਜਾ ਰਹੀ ਹੈ। ਪਿਊਸ਼ ਗੋਇਲ ਰੇਲਵੇ ਮੰਤਰੀ ਨੇ ਕਿਹਾ ਕਿ ਗੁਰੂਤਾ ਆਇਨਸਟਾਈਨ ਨੇ ਲੱਭੀ ਜਦੋਂ ਕਿ ਅਸੀਂ ਜਾਣਦੇ ਹਾਂ ਕਿ ਨਿਊਟਨ ਨੇ ਗੁਰੂਤਾ ਦਾ ਨਿਯਮ 1687 ਵਿੱਚ ਲੱਭਿਆ ਸੀ। ਐਲਬਰਟ ਆਇਨਸਟਾਈਨ ਉਦੋਂ ਜਨਮੇਂ ਵੀ ਨਹੀਂ ਸਨ। ਉਨ੍ਹਾਂ ਦਾ ਜਨਮ 14 ਮਾਰਚ 1879 ਨੂੰ ਹੋਇਆ। ਪ੍ਰਧਾਨ ਮੰਤਰੀ ਨਰਿੰਦਰ ਮੋਦੀ ਜੀ ਦਾ ਵਿਗਿਆਨ ਰਾਡਾਰ ਦੀ ਥਾਂ 'ਤੇ ਬੱਦਲਾਂ ਦੀ ਵਰਤੋਂ ਦਾ ਗਿਆਨ ਦੇ ਰਿਹਾ ਹੈ। ਨਵੇਂ ਨਵੇਂ ਅੰਧਵਿਸ਼ਵਾਸ ਉਤਪੰਨ ਕੀਤੇ ਜਾ ਰਹੇ ਹਨ, ਮਹਾਂਮਾਰੀ ਤੋਂ ਬਚਣ ਲਈ ਭਾਂਡੇ ਖੜਕਾਉਣ, ਬਿਜਲੀ ਬੰਦ ਕਰਕੇ ਦੀਵੇ ਜਗਾਉਣ ਤੇ ਹੋਰ ਵੀ ਬਹੁਤ ਕੁਝ ਕੀਤਾ ਜਾ ਰਿਹਾ ਹੈ ਜਿਸ ਦਾ ਮਨੁੱਖ ਦੀ ਭਲਾਈ ਨਾਲ ਕੋਈ ਸਬੰਧ ਨਹੀਂ। ਸਾਨੂੰ ਹਨੇਰੇ ਦੀ ਸਿਆਸਤ ਨੂੰ ਮਾਤ ਦੇਣ ਦੀ ਲੋੜ ਹੈ।

98557-21868

## ਲਾਈਫ ਮੈਂਬਰਸ਼ਿਪ ਸ਼ੁਰੂ ਹੈ...

'ਤਰਕਸ਼ੀਲ' ਮੈਗਜ਼ੀਨ ਦਾ ਜਨਮ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਹੋਂਦ ਚ ਆਉਣ 'ਤੇ ਮਈ 1986 ਵਿੱਚ ਹੋਇਆ। ਮੈਗਜ਼ੀਨ ਨੂੰ ਪੱਕੇ ਪੈਰੀਂ ਕਰਨ ਲਈ ਲਾਈਫ਼ ਮੈਂਬਰ ਇਸਦਾ ਆਧਾਰ ਬਣੇ। ਦੋ ਰੁਪਏ ਦੀ ਕੀਮਤ ਤੋਂ ਤੁਰਿਆ ਮੈਗਜ਼ੀਨ ਹੁਣ 20 ਰੁਪਏ ਤੱਕ ਪਹੁੰਚ ਗਿਆ ਹੈ। ਲਾਈਫ਼ ਮੈਂਬਰਸ਼ਿਪ ਪਹਿਲਾਂ ਪਹਿਲ 200 ਰੁਪਏ ਤੋਂ ਤੁਰੀ, ਫ਼ਿਰ 300, ਫਿਰ 500 ਰੁਪਏ ਤੱਕ ਪਹੁੰਚੀ। 10 ਕੁ ਸਾਲ ਤੋਂ ਵਧੇ ਡਾਕ ਖਰਚ, ਕਾਗਜ਼ ਦੀ ਕੀਮਤ, ਪ੍ਰਿੰਟਿੰਗ ਖਰਚਿਆਂ ਦਾ ਆਰਥਿਕ ਬੋਝ ਝੱਲਿਆ। ਹਰ ਸਾਲ ਲਗਭਗ 60,000 ਰੁਪਏ ਦਾ ਘਾਟਾ ਸਹਾਰਦਿਆਂ ਲਾਈਫ਼ ਮੈਂਬਰਾਂ ਤੱਕ ਮੈਗਜ਼ੀਨ ਪੁਜਦਾ ਕੀਤਾ। ਅਜਿਹੇ ਕਾਰਣਾਂ ਕਰਕੇ ਹੀ 10 ਸਾਲ ਪਹਿਲਾਂ ਨਵੀਂ ਲਾਈਫ ਮੈਂਬਰਸ਼ਿਪ ਬੰਦ ਕਰਨੀ ਪਈ।

ਹੁਣ ਸੂਬਾ ਵਰਕਿੰਗ ਕਮੇਟੀ ਨੇ ਭਰਵੀਂ ਵਿਚਾਰ ਚਰਚਾ ਉਪਰੰਤ ਮੈਗਜ਼ੀਨ ਦੀ ਮੁੜ ਤੋਂ ਨਵੀਂ ਲਾਈਫ਼ ਮੈਂਬਰਸ਼ਿਪ ਸ਼ੁਰੂ ਕਰਨ ਦਾ ਫੈਸਲਾ ਲਿਆ ਹੈ। ਨਵੀਂ ਲਾਈਫ ਮੈਂਬਰਸ਼ਿਪ ਦੇਸ਼ ਲਈ: 1500 ਰੁਪਏ ਤੇ ਵਿਦੇਸ਼ਾਂ ਲਈ : 20,000 ਰੁਪਏ ਹੋਵੇਗੀ।

ਪੁਰਾਣੇ ਲਾਈਫ਼ ਮੈਂਬਰਾਂ ਤੋਂ ਭਰਪੂਰ ਹੁੰਗਾਰੇ ਦੀ ਆਸ ਰੱਖਦਿਆਂ ਉਹਨਾਂ ਵੱਲੋਂ ਪਹਿਲਾਂ ਦਿੱਤੀ ਫੀਸ ਕੱਟ ਕੇ ਨਵੀਂ ਤੈਅ ਫੀਸ ਅਨੁਸਾਰ ਬਾਕੀ ਬਚਦੀ ਫੀਸ ਲੈ ਕੇ ਲਾਈਫ਼ ਮੈਂਬਰਸ਼ਿਪ ਰਿਨਿਊ ਕੀਤੀ ਜਾਵੇਗੀ। ਭਵਿੱਖ ਵਿੱਚ ਮੈਗਜ਼ੀਨ ਦੀ ਕੀਮਤ ਵਧਣ 'ਤੇ ਲਾਈਫ਼ ਮੈਂਬਰਸ਼ਿਪ ਵੀ ਵਧੇਗੀ, ਜਿਸਨੂੰ ਮੈਂਬਰਾਂ ਲਈ ਅੱਪਡੇਟ ਕਰਵਾਉਣਾ ਲਾਜ਼ਮੀ ਹੋਏਗਾ। ਪੁਰਾਣੇ ਮੈਂਬਰਾਂ ਨੂੰ ਤਰਕਸ਼ੀਲ ਮੈਗਜ਼ੀਨ ਨਵੰਬਰ ਦਸੰਬਰ 2020 ਤੱਕ ਹੀ ਭੇਜਣ ਦੀ ਸਮਰੱਥਾ ਹੈ।

ਮੈਗਜੀਨ ਦੇ ਸਾਰੇ ਸਨੇਹੀ ਜਨਵਰੀ 21 ਤੋਂ ਪਹਿਲਾਂ ਆਪੋ ਆਪਣੀ ਲਾਈਫ ਮੈਂਬਰਸ਼ਿਪ ਰਿਨਿਊ ਕਰਵਾ ਲੈਣ। ਨਵੇਂ ਮੈਂਬਰਾਂ ਨੂੰ ਲਾਈਫ਼ ਮੈਂਬਰਸ਼ਿਪ ਲੈਣ ਲਈ ਸਨਿਮਰ ਬੁਲਾਵਾ ਹੈ। ਇਹ ਫੈਸਲਾ ਤਰਕਸ਼ੀਲ ਲਹਿਰ ਤੇ ਮੈਗਜ਼ੀਨ ਦੇ ਵਡੇਰੇ ਹਿਤਾਂ ਦੀ ਪੂਰਤੀ ਲਈ ਹੈ।

ਸੂਬਾ ਕਮੇਟੀ
ਤਰਕਸ਼ੀਲ ਸੁਸਾਇਟੀ ਪੰਜਾਬ
ਤਰਕਸ਼ੀਲ ਭਵਨ, ਬਰਨਾਲਾ

*ਕੇਸ ਰਿਪੋਰਟ*

# ਜੋਤਿਸ਼ੀ ਨਿਰਾਸ਼ : ਜਗਾਈ ਆਸ



**ਅਜਾਇਬ ਜਲਾਲਆਣਾ**

ਅਧਿਆਪਕ ਸੰਘ 'ਚ ਕੰਮ ਕਰਦੇ ਦੂਰ ਦੇ ਅਧਿਆਪਕ ਮਿੱਤਰ ਨੇ ਪੜ੍ਹਾਉਣ ਦੇ ਨਾਲ਼-ਨਾਲ਼ ਜੋਤਿਸ਼, ਨਗ, ਹੱਥ ਰੇਖਾਵਾਂ ਵੇਖਣ ਦਾ ਵੀ ਕੰਮ ਕਰਨ ਵਾਲੇ ਜੋਤਿਸ਼ੀ ਅਧਿਆਪਕ ਦੀ ਪ੍ਰੇਸ਼ਾਨੀ ਸਾਂਝੀ ਕੀਤੀ। ਜੋਤਿਸ਼ੀ ਅਧਿਆਪਕ ਦਾ ਬੀ. ਐਸ.ਸੀ. ਪਾਸ ਲੜਕਾ ਪਿਛਲੇ 10 ਸਾਲਾਂ ਤੋਂ ਗੰਭੀਰ ਮਾਨਸਿਕ ਸਮੱਸਿਆ ਦਾ ਸ਼ਿਕਾਰ ਸੀ। ਉਸ ਬਾਰੇ ਜੋਤਿਸ਼ੀ ਅਧਿਆਪਕ ਨੇ ਫੋਨ 'ਤੇ ਤਰਕਸ਼ੀਲ ਮਸ਼ਵਰਾ ਕੇਂਦਰ ਕਾਲਾਂਵਾਲੀ ਨਾਲ਼ ਰਾਬਤਾ ਕੀਤਾ।

**ਹਾਲਤ-ਏ-ਜ਼ਿੰਦਗੀ:**

ਉਸਨੇ ਆਪਣੇ ਲੜਕੇ ਦੀ ਹੱਡ ਬੀਤੀ ਇੰਝ ਸੁਣਾਈ। ਲੜਕੇ ਦੇ ਕੰਨਾਂ 'ਚ ਸ਼ੋਰ ਸ਼ਰਾਬੇ ਦੀਆਂ ਅਵਾਜ਼ਾਂ ਪੈਂਦੀਆਂ ਹਨ। ਉਸਨੂੰ ਸਾਰੀ ਰਾਤ ਨੀਂਦ ਨਹੀਂ ਆਉਂਦੀ। ਡਰ ਡਰ ਉੱਠਦਾ ਹੈ। ਉਸਨੂੰ ਲਗਦਾ ਹੈ ਮੈਨੂੰ ਕੋਈ ਮਾਰ ਦੇਵੇਗਾ। ਕਦੀ ਕਦੀ ਚੀਕਾਂ ਮਾਰਨ ਲੱਗ ਪੈਂਦਾ ਹੈ। ਕਈ ਵਾਰ ਡਰ ਵਿੱਚ ਬਿਸਤਰਾ ਵੀ ਗਿੱਲਾ ਕਰ ਦਿੰਦਾ ਹੈ। ਸ਼ੂਗਰ ਦੀ ਬੀਮਾਰੀ ਤੋਂ ਪੀੜਿਤ ਹੈ। ਦੋ ਸਮੇਂ ਉਹ ਆਪ ਵੀ ਇਨਸੁਲਿਨ ਇੰਜੈਕਸ਼ਨ ਲਾਉਂਦਾ ਹੈ। ਉਹ ਜ਼ਿੰਦਗੀ ਤੋਂ ਬਹੁਤ ਨਿਰਾਸ਼ ਹੈ। ਉਸਦੇ ਦਿਮਾਗ 'ਚ ਬੁਰੇ ਤੋਂ ਬੁਰੇ ਆਤਮ ਹੱਤਿਆ ਕਰਨ ਤੱਕ ਦੇ ਖ਼ਿਆਲ ਆਉਂਦੇ ਹਨ।

ਪਿਛਲੇ 10 ਸਾਲਾਂ ਤੋਂ ਆਪਣੇ ਘਰ ਵਿਚ ਕੈਦੀਆਂ ਵਾਂਗ ਜ਼ਿੰਦਗੀ ਗੁਜਾਰ ਰਿਹਾ ਹੈ। ਕੋਈ ਗੀਤ, ਸੰਗੀਤ ਨਹੀਂ ਸੁਣਦਾ। ਘਰੋਂ ਬਾਹਰ ਨਹੀਂ ਨਿਕਲਦਾ। ਕਿਸੇ ਦੇ ਮੱਥੇ ਨਹੀਂ ਲਗਦਾ। ਉਸਦਾ ਕੋਈ ਦੋਸਤ-ਮਿੱਤਰ ਵੀ ਨਹੀਂ। ਹੁਣ ਘਰ ਦੇ ਸਾਰੇ ਜੀ ਇਸਦੀਆਂ ਹਰਕਤਾਂ ਤੋਂ ਤੰਗ ਆ ਚੁਕੇ ਹਨ। ਮੈਂ ਹੀ ਉਸਦੀ ਸਾਂਭ-ਸੰਭਾਲ ਕਰਦਾ ਹਾਂ। ਤੁਹਾਡੇ ਕਾਰਜ ਬਾਰੇ ਅਧਿਆਪਕ ਮਿੱਤਰ ਤੋਂ ਪਤਾ ਲੱਗਾ ਹੈ। ਤੁਸੀਂ ਮੇਰੇ ਲੜਕੇ ਦਾ ਤੇ ਮੇਰਾ ਭਵਿੱਖ ਬਚਾ ਸਕਦੇ ਹੋ।

ਹੈਰਾਨੀ ਦੀ ਗੱਲ ਸੀ ਕਿ ਪੀੜਿਤ ਲੜਕੇ ਦਾ ਅਧਿਆਪਕ ਜੋਤਿਸ਼ੀ ਬਾਪ ਹੋਰਾਂ ਦੀਆਂ ਸਮੱਸਿਆਵਾਂ ਨੂੰ ਅਖੌਤੀ ਜੋਤਿਸ਼ ਵਿੱਦਿਆ ਨਾਲ਼ ਠੀਕ ਕਰਨ ਦਾ ਦਮ ਭਰਦਾ ਸੀ, ਪਰ ਆਪਣੇ ਲੜਕੇ ਦਾ ਜੋਤਿਸ਼ ਨਾਲ ਭਵਿੱਖ ਨਹੀਂ ਸੀ ਸੰਵਾਰ ਸਕਿਆ। ਪਰਿਵਾਰ ਨੇ ਇਸਦੀ ਸਮੱਸਿਆ ਨੂੰ ਲੈਕੇ ਬਥੇਰੀਆਂ ਮੜ੍ਹੀਆਂ-ਮਸਾਣੀਆਂ, ਡੇਰਿਆਂ, ਬਾਬਿਆਂ ਦੇ ਬਥੇਰੇ ਚੱਕਰ ਮਾਰੇ ਪਰ ਕਿਤੋਂ ਰਾਹਤ ਨਹੀਂ ਸੀ ਮਿਲੀ।

ਲੜਕੇ ਦੇ ਇਲਾਜ ਲਈ ਵੱਖ-ਵੱਖ ਡਾਕਟਰਾਂ ਤੋਂ ਦਵਾਈਆਂ ਲਈਆਂ। ਕੁਝ ਸਮਾਂ ਰਾਹਤ ਮਿਲਦੀ ਪਰ ਥੋੜ੍ਹੇ ਸਮੇਂ ਬਾਅਦ ਉਸਦੀ ਓਹੀ ਹਾਲਤ ਫਿਰ ਬਣ ਜਾਂਦੀ। ਕਿਸੇ ਮਾਨਸਿਕ ਰੋਗਾਂ ਦੇ ਮਾਹਰ ਡਾਕਟਰ ਕੋਲ਼ੋਂ ਉਸਦੀ ਦਵਾਈ ਚੱਲ ਰਹੀ ਸੀ। ਉਸਨੂੰ ਆਰਾਮ ਦੀ ਨੀਂਦ ਸੌਣ ਲਈ ਰੋਜ਼ਾਨਾ ਲੱਪ ਗੋਲ਼ੀਆਂ ਦੀ ਖਾਣੀ ਪੈਂਦੀ ਸੀ। ਕੁੱਝ ਸਮਾਂ ਨੀਂਦ ਲੈਣ ਤੋਂ ਬਾਅਦ ਲੜਕੇ ਨੂੰ ਬੇਚੈਨੀ, ਕੰਨਾਂ 'ਚ ਅਵਾਜ਼ਾਂ, ਡਰ, ਬੁਰੇ ਖ਼ਿਆਲ ਤੇ ਬੇਚੈਨੀ ਆਦਿ ਸਮੱਸਿਆਵਾਂ ਅਜੇ ਬਰਕਰਾਰ ਸਨ।

**ਮਸ਼ਵਰਾ ਕੇਂਦਰ 'ਤੇ ਪੜਤਾਲ:**

ਜਦ ਉਹ ਤਰਕਸ਼ੀਲ ਮਸ਼ਵਰਾ ਕੇਂਦਰ ਆਏ ਤਾਂ ਦੂਰੋਂ ਤੁਰੇ ਆਉਂਦੇ ਮੁੰਡੇ ਦੀ ਸਰੀਰਕ ਚਾਲ ਢਾਲ ਵੇਖਣ ਨੂੰ ਉਦਾਸੀ, ਨਿਰਾਸ਼ਾ ਭਰੀ ਲੱਗੀ। ਉਹ ਚੁੱਪ ਕਰਕੇ ਕੋਲ਼ ਬੈਠ ਗਿਆ। ਨਾਲ਼ ਆਏ ਸਾਥੀ ਅਧਿਆਪਕ ਨੇ ਉਸਦੀ ਪਰਿਵਾਰਕ ਹਿਸਟਰੀ ਦੱਸੀ ਅਤੇ ਉਸਦੇ ਬਾਪ ਵੱਲ ਇਸ਼ਾਰਾ ਕਰਕੇ, "ਇਹ ਖ਼ੁਦ ਜੋਤਿਸ਼ ਦਾ ਕੰਮ ਕਰਦੇ ਹਨ। ਮੇਰੇ ਨਾਲ਼ ਪੂਰੀ ਤਰ੍ਹਾਂ ਖੁੱਲ੍ਹੇ ਹੋਏ ਹਨ। ਇਹ ਆਪ ਮੰਨਦੇ ਹਨ ਕਿ ਜੋਤਿਸ਼ ਵਿੱਚ ਕੁੱਝ ਨਹੀਂ 'ਸਭ ਤੁੱਕੇ ਬਾਜੀ ਹੈ।' ਕਹਿਣ 'ਤੇ ਉਹ ਮਿੱਠੀ ਜਿਹੀ ਹਾਸੀ ਹਸਦੇ ਹੋਏ ਦੋਵੇਂ ਲੜਕੇ ਨੂੰ ਸਾਡੇ ਕੋਲ਼ ਇਕਾਂਤ 'ਚ ਛੱਡਕੇ ਆਪ ਪਾਸੇ ਚਲੇ ਗਏ।

ਮੁੰਡੇ ਦੇ ਪਹਿਲੇ ਸ਼ਬਦ ਮੂੰਹੋਂ ਨਿਕਲਦੇ ਹਨ,"ਸਰ ਮੈਂ ਠੀਕ ਹੋਣਾ ਚਾਹੁੰਦਾ ਹਾਂ, ਮੈਂ ਦਵਾਈਆਂ ਲੈ-ਲੈ ਤੰਗ ਆ ਚੁੱਕਿਆ ਹਾਂ। ਹੁਣ ਮੇਰੇ ਘਰ ਦੇ ਮੈਥੋਂ ਬਹੁਤ ਪ੍ਰੇਸ਼ਾਨ ਹਨ, ਮੇਰੇ ਕੰਨਾਂ 'ਚੋਂ ਅਵਾਜ਼ਾਂ ਆਉਣੀਆਂ ਬੰਦ ਕਰਵਾ ਦਿਓ। ਕੀ ਤੁਸੀਂ ਮੇਰਾ ਆਤਮਵਿਸ਼ਵਾਸ ਮੁੜ ਬਹਾਲ ਕਰ ਦਿਓਂਗੇ ? ਕੀ ਮੈਂ ਠੀਕ ਹੋ ਜਾਵਾਂਗਾ ?"

ਪੁੱਛਣ 'ਤੇ ਉਹ ਆਪਣਾ ਬਚਪਨ ਅਤੇ ਪਰਿਵਾਰਕ ਪਿਛੋਕੜ ਦੱਸਦਾ ਹੈ..."ਮੈਂ ਅਜੇ ਬਹੁਤ ਛੋਟਾ ਸੀ, ਮੇਰੇ ਮਾਤਾ-ਪਿਤਾ ਵਿਚਕਾਰ ਕਿਸੇ ਗੱਲ ਨੂੰ ਲੈਕੇ ਅਕਸਰ ਲੜਾਈ-ਝਗੜਾ ਹੁੰਦਾ ਰਹਿੰਦਾ ਸੀ। ਮੇਰੇ ਬਚਪਨ 'ਚ ਹੀ 3-4 ਸਾਲਾਂ ਤੱਕ ਮੇਰੀ ਮਾਂ ਮੈਨੂੰ ਛੱਡਕੇ ਮੇਰੇ ਨਾਨਕੇ ਘਰ ਚਲੀ ਗਈ। ਮੈਨੂੰ ਮੇਰੀ ਤਾਈ ਨੇ ਪਾਲਿਆ। ਭਾਵੇਂ ਮੇਰੀ ਮਾਂ ਮੁੜ ਘਰ ਆ ਗਈ, ਪਰ ਇਹ ਲੜਾਈ-ਝਗੜਾ ਅੱਜ ਤੱਕ ਨਹੀਂ ਹਟਿਆ। ਮੇਰੇ ਸੰਵੇਦਨਸੀਲ ਮਨ 'ਤੇ ਅਜਿਹੇ ਪਰਿਵਾਰਕ ਮਾਹੌਲ ਨੇ ਬੁਰਾ

ਅਸਰ ਪਾਇਆ। ਮੇਰਾ ਛੋਟਾ ਭਰਾ ਮਸਤ ਹੈ, ਉਹ ਇਹਨਾਂ ਗੱਲਾਂ ਦੀ ਪਰਵਾਹ ਨਹੀਂ ਕਰਦਾ। ਉਹ ਚੰਗਾ ਭਲਾ, ਘਰ ਪਰਿਵਾਰ ਵਾਲਾ ਹੈ।"

"ਜਦੋਂ ਮੈਂ ਕਾਲਜ ਬੀ.ਐਸ. ਸੀ. ਕਰਦਾ ਸੀ। ਲਾਇਬਰੇਰੀ ਜਾ ਕੇ ਕਿਤਾਬਾਂ ਪੜ੍ਹਦਾ ਸਾਂ। ਉਸ ਵਕਤ ਮੈਂ ਓਸ਼ੋ ਨੂੰ ਵੀ ਪੜ੍ਹਿਆ। ਮੇਰੇ ਇੱਕ ਸੱਚੇ ਦੋਸਤ ਨੇ ਮੇਰੇ ਨਾਲ਼ ਧੋਖਾ ਕੀਤਾ। ਮੈਨੂੰ ਨੀਵਾਂ ਵਿਖਾਉਣ ਲਈ ਉਸਨੇ ਆਪਣੇ ਦੋਸਤਾਂ ਨਾਲ਼ ਮਿਲਕੇ ਇੱਕ ਚਾਲ ਚੱਲੀ।ਓਦੋਂ ਤੋਂ ਮੇਰਾ ਆਤਮਵਿਸ਼ਵਾਸ ਡੋਲ ਗਿਆ, ਨਿਰਾਸ਼ਾ ਆ ਗਈ। ਮੈਨੂੰ ਲੱਗਿਆ ਮੇਰੇ ਸਰੀਰ 'ਚ ਤਾਕਤ ਨਹੀਂ ਰਹੀ। ਮੈਂ ਹੁਣ ਕਿਸੇ ਦਾ ਮੁਕਾਬਲਾ ਨਹੀਂ ਕਰ ਸਕਾਂਗਾ। ਮੈਂ ਆਪਣੇ ਆਪਨੂੰ ਘਰ ਵਿੱਚ ਕੈਦ ਕਰ ਲਿਆ। ਮੇਰਾ ਕੋਈ ਦੋਸਤ ਨਹੀਂ ਸੀ। ਮੈਂ ਡਰਨ ਲੱਗਿਆ, ਮੈਨੂੰ ਲੱਗਿਆ ਮੇਰੇ 'ਤੇ ਕਿਸੇ ਨੇ ਕੁੱਝ ਕਰਾ ਦਿੱਤਾ, ਸ਼ੂਗਰ ਹੋ ਗਈ।

**ਸੁਝਾਅ ਤੇ ਹੱਲ:**

ਉਸਦੀ ਗਾਥਾ ਸੁਣ ਅਸੀਂ ਉਸਦੇ ਬਣੇ ਮਨੋ-ਭਰਮਾਂ ਨੂੰ ਇੱਕ-ਇੱਕ ਕਰਕੇ ਵਿਆਖਿਆ ਕਰਕੇ ਸਮਝਾਇਆ। ਜਦੋਂ ਉਸਨੂੰ ਮਨੋਵਿਗਿਆਨ ਬਾਰੇ ਦੱਸਿਆ ਤਾਂ ਉਸਦੀ ਜਗਿਆਸਾ ਹੋਰ ਵਧਦੀ ਗਈ। ਸਾਇੰਸ ਦਾ ਵਿਦਿਆਰਥੀ ਰਿਹਾ ਹੋਣ ਕਰਕੇ ਉਸਨੇ ਆਪ ਸਵਾਲ ਕਰਨੇ ਸ਼ੁਰੂ ਕਰ ਦਿੱਤੇ ਤੇ ਸਾਡੇ ਪ੍ਰਤੀ ਸਹਿਯੋਗੀ ਰੁਖ ਅਪਨਾਇਆ।

ਅਸੀਂ ਉਸਨੂੰ ਡਰ ਅਤੇ ਆਉਂਦੇ ਬੁਰੇ ਖ਼ਿਆਲਾਂ ਬਾਰੇ ਵਿਸਥਾਰ 'ਚ ਮਨੋ ਵਿਗਿਆਨ ਦੀਆਂ ਰੌਚਿਕ ਘਟਨਾਵਾਂ ਦੱਸੀਆਂ। ਉਸਨੂੰ ਬਣੀਆਂ ਆਦਤਾਂ ਨੂੰ ਹੌਲ਼ੀ-ਹੌਲ਼ੀ ਛੱਡਣ ਲਈ ਪ੍ਰੇਰਿਤ ਕੀਤਾ। ਮੁੜ ਦੋਸਤ ਬਣਾਉਣ, ਗੀਤ-ਸੰਗੀਤ ਸੁਣਨ, ਚੰਗੀਆਂ ਕਿਤਾਬਾਂ ਪੜ੍ਹਨ, ਟੀਵੀ ਵੇਖਣ ਅਤੇ ਸਵੇਰੇ ਸੈਰ ਕਰਨ ਵਰਗੀਆਂ ਵਿਧੀਆਂ ਅਪਨਾਉਣ ਦੇ ਸੁਝਾਅ ਦਿੱਤੇ। ਡਾਕਟਰ ਦੀ ਸਲਾਹ ਨਾਲ਼ ਬੇ ਲੋੜੀਆਂ ਦਵਾਈਆਂ ਘਟਾਉਣ ਲਈ ਆਖਿਆ।

ਉਸਨੇ ਜਲਦੀ ਠੀਕ ਹੋਣ ਦੇ ਇਰਾਦੇ ਨਾਲ ਆਪ ਸੰਮੋਹਣ ਨੀਂਦ ਲੈਣ ਦੀ ਇੱਛਾ ਪ੍ਰਗਟਾਈ। ਉਸਨੂੰ ਅਗਲੀ ਮੀਟਿੰਗ ਤੱਕ ਉਡੀਕ ਕਰਨ ਲਈ ਕਿਹਾ। ਇੱਕ ਜਾਦੂ ਦਾ ਟ੍ਰਿਕ ਕਰਕੇ ਉਸਦੇ ਭਰਮ ਨੂੰ ਤੋੜਿਆ ਗਿਆ। ਵੱਖ ਕਰਕੇ ਉਸਦੇ ਜੋਤਿਸ਼ੀ ਬਾਪ ਨੂੰ ਘਰ-ਪਰਿਵਾਰ ਦੇ ਮਾਹੌਲ ਨੂੰ ਠੀਕ ਰੱਖਣ ਤੇ ਲੜਕੇ ਲਈ ਇੱਕ ਦੋ ਮਹੀਨੇ ਵਿਸ਼ੇਸ਼ ਧਿਆਨ ਦੇਣ ਲਈ ਕਿਹਾ ਗਿਆ। ਉਸਨੂੰ 'ਦੇਵ ਪੁਰਸ਼ ਹਾਰ ਗਏ' ਅਤੇ ਇੱਕ ਦੋ ਹੋਰ ਮਨੋਵਿਗਿਆਨ ਦੀਆਂ ਕਿਤਾਬਾਂ ਦਿੱਤੀਆਂ।

**ਯਤਨਾਂ ਦਾ ਸੁਖਦ ਸਿੱਟਾ:**

ਉਹ ਵਾਪਸ ਘਰ ਜਾਕੇ ਹਰ ਦੂਜੇ-ਚੌਥੇ ਫੋਨ ਕਰਦਾ। ਉਸਨੂੰ ਦਵਾਈਆਂ, ਸਾਲ਼ਟਾਂ ਬਾਰੇ ਚੰਗੀ ਜਾਣਕਾਰੀ ਸੀ। ਹੌਲ਼ੀ-ਹੌਲ਼ੀ ਦਵਾਈਆਂ ਘਟਾਉਂਦਾ ਗਿਆ। ਸਿਰਫ਼ ਨੀਂਦ ਦੀ ਗੋਲ਼ੀ 'ਤੇ ਆ ਗਿਆ। 10 ਕੁ ਦਿਨਾਂ ਬਾਅਦ ਫੇਰ ਉਹ ਮੁੜ ਮਸ਼ਵਰਾ ਕੇਂਦਰ ਆਏ। ਹੁਣ ਉਸਦੇ ਨਾਲ਼ ਬਾਪ ਅਤੇ ਛੋਟਾ ਭਰਾ ਵੀ ਸੀ। ਉਹਨਾਂ ਦੱਸਿਆ ਇਸਦੀ ਹਾਲਤ ਹੁਣ ਦਵਾਈਆਂ ਤੋਂ ਬਿਨ੍ਹਾਂ ਪਹਿਲਾਂ ਨਾਲ਼ੋਂ ਕਾਫੀ ਠੀਕ ਹੈ।

ਉਸ ਨਾਲ਼ ਇਕਾਂਤ 'ਚ ਬੈਠਕੇ ਹੋਰ ਖੁੱਲ੍ਹ ਕੇ ਗੱਲਬਾਤ ਕੀਤੀ। ਬੁਰੇ ਖ਼ਿਆਲਾਂ ਅਤੇ ਉਸ ਦੁਆਰਾ ਪੁੱਛੇ ਗਏ ਸਵਾਲਾਂ ਦੇ ਉੱਤਰ ਦਿੱਤੇ। ਉਸ ਨੂੰ 'ਦੇਵ ਪੁਰਸ਼ ਹਾਰ ਗਏ' ਕਿਤਾਬ ਬਹੁਤ ਚੰਗੀ ਲੱਗੀ। ਉਸਨੇ ਹੋਰ ਕਿਤਾਬਾਂ ਦੀ ਮੰਗ ਕੀਤੀ ਅਤੇ ਕਦੀ- ਕਦੀ ਆਤਮਵਿਸ਼ਵਾਸ ਘਟ ਜਾਣ, ਬਿਨ੍ਹਾਂ ਗੋਲ਼ੀ ਨੀਂਦ ਨਾ ਆਉਣ ਅਤੇ ਕੰਨਾਂ 'ਚ ਪਹਿਲਾਂ ਨਾਲੋਂ ਥੋੜੀਆਂ ਅਵਾਜ਼ਾਂ ਆਉਣ ਦੀ ਗੱਲ ਦੁਹਰਾਈ। ਲੜਕੇ ਦੀ ਇੱਛਾ ਮੁਤਾਬਿਕ ਉਸ ਨੂੰ ਸੰਮੋਹਣ ਨੀਂਦ ਵਿਚ ਲਿਜਾਇਆ ਗਿਆ। ਉਹ ਗਹਿਰੀ ਨੀਂਦ ਚ ਚਲਾ ਗਿਆ ਉਸ ਦਾ ਆਤਮ ਵਿਸਵਾਸ਼ ਮੁੜ ਜਗਾਉਣ ਲਈ ਕੁਝ ਸੁਝਾਅ ਦਿੱਤੇ ਗਏ। ਉਸ ਨੂੰ ਜਲਦੀ ਠੀਕ ਕਰਨ ਲਈ ਉਸਦੇ ਬਾਪ ਤੇ ਭਰਾ ਨੂੰ ਲੜਕੇ ਨਾਲ ਹਾਂ ਪੱਖੀ ਗੱਲਾਂ ਕਰਨ, ਘੁੰਮਣ-ਫ਼ਿਰਨ ਤੇ ਹੱਸਣ-ਖੇਡਣ ਵਿੱਚ ਵਕਤ ਬਿਤਾਉਣ ਦੇ ਸੁਝਾਅ ਦਿੱਤੇ ਗਏ। ਜਿਹੜੇ ਉਹਨਾਂ ਖ਼ੁਸ਼ੀ ਨਾਲ ਪ੍ਰਵਾਨ ਕਰ ਲਏ।

**ਰੌਸ਼ਨ ਹੋਇਆ ਰਾਹ:**

ਉਸਦੇ ਲਗਾਤਾਰ ਫੋਨ ਆਉਂਦੇ ਰਹੇ। ਉਸ ਵੱਲੋਂ ਛੋਟੀਆਂ-ਮੋਟੀਆਂ ਸਮੱਸਿਆਵਾਂ ਦੇ ਹੱਲ/ਸੁਝਾਅ ਅਸੀਂ ਦਿੰਦੇ ਰਹੇ। ਨੀਂਦ ਦੀ ਗੋਲ਼ੀ ਦੀ ਮਾਤਰਾ ਘਟਕੇ ਬਿਲਕੁਲ ਬੰਦ ਹੋਣ ਤੱਕ ਪਹੁੰਚ ਗਈ। ਫਿਰ ਉਹ ਮੇਰੇ ਨਾਲ ਘਰੋਂ ਬਾਹਰ ਜਾਣ, ਦੋਸਤਾਂ ਵਿੱਚ ਵਿਚਰਣ, ਕੰਮ ਕਾਰ ਕਰਨ ਤੇ ਮਨ ਲੱਗਣ ਦੀ ਖੁਸੀ ਸਾਂਝੀ ਕਰਨ ਲੱਗਾ।

ਦੋ ਕੁ ਮਹੀਨਿਆਂ ਬਾਅਦ ਉਸਨੇ ਫੋਨ 'ਤੇ ਹੀ ਖ਼ੁਸ਼ ਖਬਰ ਸੁਣਾਈ। "ਹੈਲੋ ਸਰ, ਮੈਂ ਬੋਲ ਰਿਹਾਂ। ਮੇਰੀ ਜ਼ਿੰਦਗੀ 'ਚ ਖ਼ੁਸ਼ੀ ਪਰਤ ਆਈ ਹੈ। ਮੈਂ ਹੁਣ ਬਿਲਕੁਲ ਠੀਕ ਹਾਂ। ਮੇਰਾ ਪੂਰਾ ਪਰਿਵਾਰ ਖੁਸ਼ ਹੈ। ਮੇਰੀ ਸ਼ੂਗਰ ਵੀ ਕੰਟਰੋਲ ਹੇਠ ਰਹਿੰਦੀ ਹੈ। ਮੈਨੂੰ ਅਫਸੋਸ ਹੈ ਕਿ ਮੈਂ ਵਿਗਿਆਨ ਦਾ ਵਿਦਿਆਰਥੀ ਹੋ ਕੇ ਆਪਣੀ ਜ਼ਿੰਦਗੀ ਦੇ 10 ਕੀਮਤੀ ਸਾਲ ਅਜਾਈਂ ਗੁਆ ਦਿੱਤੇ। ਵਿਗਿਆਨਕ ਵਿਚਾਰਾਂ ਨੂੰ ਮੈਂ ਬਹੁਤ ਦੇਰ ਬਾਅਦ ਸਮਝਿਆ। ਅੱਗੇ ਤੋਂ ਹੁਣ ਮੈਂ ਇਸ ਤਰ੍ਹਾਂ ਦੀ ਕੋਈ ਮਾਰ ਨਹੀਂ ਖਾਵਾਂਗਾ। ਤੁਹਾਡਾ ਬਹੁਤ ਸੁਕਰੀਆ ਸਰ।" ਇੰਝ ਅਧਿਆਪਕ ਜੋਤਿਸ਼ੀ ਦੇ ਲੜਕੇ ਦਾ ਭਵਿੱਖ ਰੌਸ਼ਨ ਕਰਨ ਦਾ ਮਾਣ ਤਰਕਸ਼ੀਲ ਵਿਚਾਰਧਾਰਾ ਨੂੰ ਮਿਲਿਆ।

94167-24331

# ਬੋਲ ਸਦੀਵੀਂ





***ਅਲਵਿਦਾ... ਡਾ. ਰਾਹਤ ਇੰਦੌਰੀ***

**ਸਭੀ ਕਾ ਖ਼ੂਨ ਹੈ ਸ਼ਾਮਿਲ ਯਹਾਂ ਕੀ ਮਿੱਟੀ ਮੇਂ,**
**ਕਿਸੀ ਕੇ ਬਾਪ ਕਾ ਹਿੰਦੋਸਤਾਨ ਥੋੜ੍ਹੀ ਹੈ।**

ਨਿਡਰ, ਸੱਚ ਕਹਿਣ ਵਾਲੇ ਤੇ ਆਪਣੀ ਸ਼ਾਇਰੀ ਰੂਪੀ ਕਲਾ ਨਾਲ ਕੀਲ ਲੈਣ ਵਾਲੇ ਪ੍ਰਸਿੱਧ ਉਰਦੂ ਸ਼ਾਇਰ ਡਾ. ਰਾਹਤ ਇੰਦੌਰੀ ਸਦਾ ਲਈ ਰੁਖਸਤ ਹੋ ਗਏ। ਹਾਜ਼ਰ ਜੁਆਬੀ, ਤਿੱਖੇ ਬੋਲਾਂ ਨਾਲ ਜ਼ਿੰਦਗੀ, ਸਮਾਜ ਤੇ ਰਾਜ ਪ੍ਰਬੰਧ ਦੇ ਕੁਹਜਾਂ ’ਤੇ ਚੋਟ ਕਰਨ ਵਾਲੇ ਡਾ. ਇੰਦੌਰੀ ਸ਼ਾਇਰੀ ਦੀਆਂ ਮਹਿਫਲਾਂ ਵਿੱਚ ਬਹੁਤ ਹਰਮਨ ਪਿਆਰੇ ਸਨ।

ਤੰਗੀਆਂ ਤੁਰਸ਼ੀਆਂ ਭਰੇ ਜੀਵਨ ਤੋਂ ਉੱਠ ਉਹ ਉਰਦੂ ਸ਼ਾਇਰੀ ਦੇ ਸਾਹ ਅਸਵਾਰ ਬਣੇ। ਆਪਣੇ ਕਾਲਜ ਜੀਵਨ ਦੌਰਾਨ 19 ਸਾਲ ਦੀ ਉਮਰ ਵਿੱਚ ਉਹਨਾਂ ਸ਼ਾਇਰੀ ਦਾ ਰਸਤਾ ਫੜ੍ਹਿਆ ਜਿਸਤੇ ਉਹ ਜੀਵਨ ਭਰ ਸਿਰ ਉਠਾ ਕੇ ਤੁਰਦੇ ਰਹੇ। ਉਹਨਾਂ ਦੀ ਬੇਬਾਕ ਕਲਮ ਤੇ ਆਵਾਜ਼ ਮੁਸ਼ਾਇਰਿਆਂ ਵਿੱਚ ਗੂੰਜਦੀ ਰਹੀ।

ਉਹਨਾਂ ਦੀ ਬੇਬਾਕ ਸ਼ਾਇਰੀ ਬਾਰੇ ਇੱਕ ਦਿਲਚਸਪ ਕਿੱਸਾ ਉਹਨਾਂ ਇੱਕ ਮੁਸ਼ਾਇਰੇ ਵਿੱਚ ਸੁਣਾਇਆ। ਐਮਰਜੈਂਸੀ ਦੌਰਾਨ ਉਨ੍ਹਾਂ ਸ਼ਾਇਰੀ ਦੀ ਮਹਿਫਲ ਵਿੱਚ ਸਰਕਾਰ ਨੂੰ ‘ਚੋਰ’ ਕਹਿ ਦਿੱਤਾ ਸੀ। ਅਗਲੇ ਹੀ ਦਿਨ ਉਨ੍ਹਾਂ ਨੂੰ ਇਕ ਸਰਕਾਰੀ ਅਧਿਕਾਰੀ ਨੇ ਸੱਦਿਆ। ‘ਚੋਰ’ ਕਹਿਣ ਵਾਲੇ ਸ਼ੇਅਰ ਬਾਰੇ ਪੁੱਛਣ ’ਤੇ ਡਾ. ਇੰਦੌਰੀ ਨੇ ਹਾਜ਼ਰ ਜਵਾਬੀ ਨਾਲ ਉੱਤਰ ਦਿੰਦਿਆਂ ਗੱਲ ਨੂੰ ਇਸ ਤਰ੍ਹਾਂ ਗੋਲ ਕੀਤਾ ਕਿ ‘ਮੈਂ ਭਾਰਤ ਸਰਕਾਰ ਨੂੰ ਚੋਰ ਨਹੀਂ ਕਿਹਾ, ਮੈਂ ਤਾਂ ਸਰਕਾਰ ਨੂੰ ‘ਚੋਰ’ ਕਿਹਾ ਐ। ਉਹ ਕਿਤੋਂ ਦੀ ਵੀ ਹੋ ਸਕਦੀ ਹੈ।’ ਇਹ ਉੱਤਰ ਸੁਣ ਕੇ ਅਫਸਰ ਮੁਸਕਰਾ ਪਿਆ।

ਡਾ. ਇੰਦੌਰੀ ਨੇ ਆਪਣੇ ਜੀਵਨ ਕਾਲ ਵਿੱਚ ਕਈ ਕਾਵਿ-ਸੰਗ੍ਰਿਹ ਲਿਖੇ। ਜਿਨ੍ਹਾਂ ਵਿਚ ‘ਦੋ ਕਦਮ ਔਰ ਸਹੀ’, ‘ਨਾਰਾਜ਼’, ‘ਮੌਜੂਦ’, ‘ਧੂੱਪ ਬਹੁਤ ਹੇ’, ‘ਚਾਂਦ ਪਾਗਲ ਹੈ’ ਜਿਕਰਯੋਗ ਹਨ। ਇਸ ਤੋਂ ਇਲਾਵਾ ‘ਮੁੰਨਾ ਭਾਈ ਐੱਮ.ਬੀ.ਬੀ.ਐੱਸ.’, ‘ਘਾਤਕ’, ‘ਮਿਸ਼ਨ ਕਸ਼ਮੀਰ’ ਸਮੇਤ ਦੋ ਦਰਜਨ ਬਾਲੀਵੁੱਡ ਫ਼ਿਲਮਾਂ ਵਿੱਚ ਸੈਂਕੜੇ ਗੀਤ ਲਿਖ ਕੇ ਸਰੋਤਿਆਂ ਦੇ ਮਨ ਜਿੱਤੇ।

ਅਸਹਿਮਤੀ ਦੇ ਅਜੋਕੇ ਦੌਰ ਵਿੱਚ ਜਦ ਕਲਮਾਂ ਦੇ ਲਿਖਣ ’ਤੇ, ਬੁੱਧੀਜੀਵੀਆਂ ਦੇ ਬੋਲਣ ’ਤੇ ਰੋਕਾਂ ਮੜ੍ਹੀਆਂ ਗਈਆਂ ਤਾਂ ਡਾ. ਇੰਦੌਰੀ ਖੁੱਲ੍ਹ ਕੇ ਸਾਹਮਣੇ ਆਏ। ਉਹਨਾਂ ਦੇ ਇਹਨਾਂ ਬੋਲਾਂ ਨੂੰ ਲੋਕਾਂ ਨੇ ਸਿਰ ਅੱਖਾਂ ’ਤੇ ਬਿਠਾਇਆ।

ਅਗਰ ਖ਼ਿਲਾਫ਼ ਹੈਂ, ਹੋਨੇ ਦੋ, ਜਾਨ ਥੋੜ੍ਹੀ ਹੈ,
ਯੇ ਸਭ ਧੂੰਆਂ ਹੈ, ਕੋਈ ਆਸਮਾਨ ਥੋੜ੍ਹੀ ਹੈ।

***

ਮੈਂ ਜਾਨਤਾ ਹੂੰ ਕਿ ਦੁਸ਼ਮਣ ਭੀ ਕਮ ਨਹੀਂ ਲੇਕਿਨ,
ਹਮਾਰੀ ਤਰ੍ਹਾਂ ਹਥੇਲੀ ਪੇ ਜਾਨ ਥੋੜ੍ਹੀ ਹੈ।

***

ਹਮਾਰੇ ਮੂੰਹ ਸੇ ਜੋ ਨਿਕਲੇ ਵਹੀ ਸਦਾਕਤ ਹੈ,
ਹਮਾਰੇ ਮੂੰਹ ਮੇਂ ਤੁਮਾਰੀ ਜ਼ੁਬਾਨ ਥੋੜ੍ਹੀ ਹੈ।

***

ਜੋ ਆਜ ਸਾਹਿਬੇ-ਇ-ਮਸਨਦ ਹੈਂ ਕਲ ਨਹੀਂ ਹੋਂਗੇ,
ਕਿਰਾਏਦਾਰ ਹੈਂ, ਜਾਤੀ ਮਕਾਨ ਥੋੜ੍ਹੀ ਹੈ।

***

ਡਾ. ਰਾਹਤ ਇੰਦੌਰੀ ਦੀ ਸ਼ਾਇਰੀ ਸਮਾਜਿਕ ਸਰੋਕਾਰਾਂ ਨਾਲ ਜੁੜੀ ਹੋਈ ਹੈ। ਇਸੇ ਲਈ ਉਹ ਹਰ ਵਰਗ ਦੇ ਲੋਕਾਂ ਦਾ ਪਸੰਦੀਦਾ ਸ਼ਾਇਰ ਬਣਿਆ। ਉਸ ਦੇ ਬੋਲਾਂ ਵਿੱਚ ਵਿਦਰੋਹ ਹੈ। ਉਸਦੀ ਕਲਮ ਦੀ ਬੇਬਾਕੀ ਤੇ ਤਾਕਤ ਨੂੰ ਦਰਸਾਉਂਦੇ ਨੇ ਇਹ ਬੋਲ:

ਤੂਫਾਨੋਂ ਸੇ ਆਂਖ ਮਿਲਾਓ
ਸੈਲਾਬੋਂ ਪਰ ਵਾਰ ਕਰੋ,
ਮੱਲਾਹੋਂ ਕਾ ਚੱਕਰ ਛੋੜੋ,
ਤੈਰ ਕੇ ਦਰਿਆ ਪਾਰ ਕਰੋ।

ਡਾ. ਰਾਹਤ ਇੰਦੌਰੀ ਸ਼ਾਇਰੀ ਦੇ ਅੰਬਰ ’ਤੇ ਹੀ ਨਹੀਂ ਬਲਕਿ ਆਪਣੇ ਬੋਲਾਂ ਤੇ ਬੁਲੰਦ ਇਰਾਦਿਆਂ ਸਦਕਾ ਕਲਮ ਚੋਂ ਨਿਕਲੇ ਚਾਨਣ ਸੰਗ ਹਮੇਸਾ ਰੌਸਨੀ ਵੰਡਦਾ ਰਹੇਗਾ। ਉਸ ਦੀ ਸ਼ਾਇਰੀ ਸੱਚ ਬੋਲਣ, ਹੱਕਾਂ ਲਈ ਡਟਣ ਤੇ ਸੱਤ੍ਹਾ ਨੂੰ ਚੁਣੌਤੀ ਦੇਣ ਲਈ ਹਮੇਸ਼ਾਂ ਪ੍ਰੇਰਨਾ ਸ੍ਰੋਤ ਬਣੀ ਰਹੇਗੀ।



# ਝੰਡਾ ਫਹਿਰਾਉਣਾ ਹੈ, ਚਿਤਵੀਏ ਕੋਈ ਰਾਸ਼ਟਰ ਜੀ

**ਐੱਸ. ਪੀ. ਸਿੰਘ**

ਰਾਸ਼ਟਰਵਾਦ ਦੀ ਬਿਰਤਾਂਤਕਾਰੀ ਵਿੱਚੋਂ ਦੇਸ਼ ਦਾ ਤਸ਼ੱਵਰ ਉੱਭਰਦਾ ਹੈ। ਰਾਸ਼ਟਰ ਦਾ ਸੰਕਲਪ ਕੋਈ ਸਥੂਲ ਵਸਤ ਨਹੀਂ, ਖਿਆਲੀ ਹੋਈ ਸ਼ੈਅ ਹੁੰਦਾ ਹੈ। ਰਾਸ਼ਟਰਵਾਦ ਦੇ ਇਤਿਹਾਸਕਾਰ ਬੈਨੇਡਿਕਟ ਐਂਡਰਸਨ ਮੁਤਾਬਿਕ ਰਾਸ਼ਟਰ ਖਿਆਲੇ ਜਾਂਦੇ ਹਨ, Nations are Imagined ਸੋਚ ਰਾਸ਼ਟਰ ਨੂੰ ਤਾਮੀਰ ਕਰਦੀ ਹੈ, ਰਾਸ਼ਟਰ ਚਿਤਵਿਆ ਜਾਂਦਾ ਹੈ (ਭਾਵ ਇਸ ਦੀ ਕਲਪਨਾ ਕੀਤੀ ਜਾਂਦੀ ਹੈ)

ਭਾਰਤ ਇੱਕ ਰਾਸ਼ਟਰ ਨਿਰਮਾਣ ਦੀ ਪ੍ਰਕਿਰਿਆ ਵਿੱਚੋਂ ਲੰਘ ਰਿਹਾ ਹੈ। ਸੱਤਾ ਉੱਤੇ ਕਾਬਜ਼ ਸ਼ਕਤੀ ਆਪਣੇ ਤਸੱਵਰ ਦੇ ਰਾਸ਼ਟਰ ਦਾ ਨਿਰਮਾਣ ਕਰ ਰਹੀ ਹੈ। ਇਹਦੇ ਸੰਕਲਪ ਵਿੱਚ ਇੱਕ ਅਜਬ ਇਮਾਨਦਾਰੀ ਹੈ। ਉਹ ਇਸ ਨਵੇਂ ਰਾਸ਼ਟਰ ਦਾ ਨਿਰਮਾਣ ਪੁਰਾਣੇ ਰਾਸ਼ਟਰ ਦੇ ਕਿਸੇ ਤਸੱਵਰ ਵਿੱਚ ਫੇਰ ਬਦਲ ਕਰਕੇ ਨਹੀਂ ਕਰ ਰਹੀ ਸਗੋਂ ਮੂਲੋਂ ਨਵੀਆਂ ਨੀਹਾਂ ਧਰ ਰਹੀ ਹੈ।

ਪ੍ਰਧਾਨ ਮੰਤਰੀ ਨਰਿੰਦਰ ਮੋਦੀ ਨੇ ਅਯੁੱਧਿਆ ਵਿੱਚ ਮੰਦਿਰ ਦੀ ਨੀਂਹ ਰੱਖਦਿਆਂ 5 ਅਗਸਤ ਦੇ ਦਿਨ ਦੀ ਮਹੱਤਤਾ ਨੂੰ ਜਿਸ ਸ਼ਿੱਦਤ, ਸੋਚ ਅਤੇ ਗੰਭੀਰਤਾ ਨਾਲ ਰੇਖਾਂਕਿਤ ਕੀਤਾ ਹੈ, ਉਸ ਵੱਲ ਗੌਰ ਕਰਨਾ ਬਣਦਾ ਹੈ। ਪ੍ਰਧਾਨ ਮੰਤਰੀ ਨੇ ਐਲਾਨੀਆ ਕਿਹਾ ਕਿ 5 ਅਗਸਤ ਓਨਾ ਹੀ ਮਹੱਤਵਪੂਰਨ ਹੈ ਜਿਨ੍ਹਾਂ 15 ਅਗਸਤ ਦਾ ਆਜ਼ਾਦੀ ਦਿਹਾੜਾ। ਪੰਜ ਅਗਸਤ ਵਾਲੇ ਦਿਨ ਦੀ ਮਹੱਤਤਾ ਬਿਆਨ ਕਰਦੇ ਮੋਦੀ ਦੇ ਸ਼ਬਦ ਹਿੰਦੋਸਤਾਨ ਦੇ ਆਜ਼ਾਦੀ ਦਿਹਾੜੇ ਬਾਰੇ ਕਿਸੇ ਸਕੂਲੀ ਲੇਖ ਵਿੱਚੋਂ ਲਏ ਹੋ ਸਕਦੇ ਸਨ। ਸ਼ਬਦਾਂ ਦੀ ਚੋਣ ਰਾਸ਼ਟਰ ਤਾਮੀਰ ਕਰਦਾ ਹੈ।

"ਆਜ਼ਾਦੀ ਦੇ ਸੰਘਰਸ਼ ਵਿੱਚ ਸਭਨਾਂ ਨੇ ਸਾਡੀ ਆਜ਼ਾਦੀ ਲਈ ਕੁਰਬਾਨੀਆਂ ਦਿੱਤੀਆਂ। ਜਿਵੇਂ 15 ਅਗਸਤ ਦਾ ਦਿਹਾੜਾ ਆਜ਼ਾਦੀ ਲਈ ਲੜੇ ਲੰਬੇ ਸੰਘਰਸ਼ ਦਾ ਅੰਤ ਦਰਸਾਉਂਦਾ ਹੈ, ਜਿਸ ਵਿੱਚ ਸਭਨਾਂ ਨੇ ਆਪਣਾ ਹਿੱਸਾ ਪਾਇਆ ਸੀ, ਠੀਕ ਓਵੇਂ ਹੀ ਰਾਮ ਮੰਦਰ ਦੀ ਉਸਾਰੀ ਲਈ ਲੋਕਾਂ ਨੇ ਕੁਰਬਾਨੀਆਂ ਦਿੱਤੀਆਂ ਅਤੇ ਸੰਘਰਸ਼ ਵਿੱਢਿਆ, ਅਤੇ ਅੱਜ (5 ਅਗਸਤ) ਦਾ ਦਿਨ ਰਾਮ ਮੰਦਿਰ ਲਈ ਲੜੀ ਸਦੀਆਂ ਲੰਬੀ ਲੜਾਈ ਦਾ ਜਿੱਤ ਵਿੱਚ ਅੰਤ ਦਰਸਾਉਂਦਾ ਹੈ।"

ਸਪੱਸ਼ਟ ਰੂਪ ਵਿੱਚ ਪ੍ਰਧਾਨ ਮੰਤਰੀ ਦੇ ਬਿਆਨ ਦਾ ਹਕੀਕੀ ਉਲਥਾ ਇਹੀ ਹੈ ਕਿ 15 ਅਗਸਤ ਵਾਲੀ ਨੀਂਹ ਉੱਤੇ ਉਸਾਰੇ ਰਾਸ਼ਟਰਵਾਦ ਦੇ ਬਰਾਬਰ ਹੁਣ 5 ਅਗਸਤ ਨੂੰ ਇੱਕ ਨਵੇਂ ਰਾਸ਼ਟਰ ਦਾ ਨੀਂਹ ਰੱਖ ਦਿੱਤੀ ਗਈ ਹੈ। 5 ਅਗਸਤ, 15 ਅਗਸਤ ਦੇ ਬਰਾਬਰ ਐਲਾਨ ਦਿੱਤਾ ਗਿਆ ਹੈ। ਐਲਾਨਨਾਮਾ ਪ੍ਰਧਾਨ ਮੰਤਰੀ ਵੱਲੋਂ ਜਨਤਕ ਤੌਰ 'ਤੇ ਜਾਰੀ ਕਰ ਦਿੱਤਾ ਗਿਆ ਹੈ।

ਇੱਕ ਵਾਰੀ 5 ਅਗਸਤ ਅਤੇ 15 ਅਗਸਤ ਬਰਾਬਰ ਕਰ ਦਿੱਤੇ ਗਏ ਤਾਂ ਕਿੰਨੀਆਂ 15 ਅਗਸਤਾਂ ਤੱਕ ਬਰਾਬਰ ਰਹਿ ਸਕਦੇ ਹਨ ? ਕੀ ਕੋਈ ਦਿਨ ਰਾਮ ਭਗਤਾਂ ਦੀ ਸ਼ਰਧਾ ਤੋਂ ਵਡੇਰਾ ਹੋ ਸਕਦਾ ਹੈ ? ਕੀ ਦੇਸ਼ ਦਾ ਕੋਈ ਦਿਹਾੜਾ ਤ੍ਰੇਤਾਂ ਜਾਂ ਦਵਾਪਰ ਯੁੱਗ ਦੇ ਕਿਸੇ ਰੱਬ, ਭਗਵਾਨ ਵਿਸ਼ਨੂੰ ਦੇ ਸਤਵੇਂ ਅਵਤਾਰ ਤੋਂ ਵੀ ਵੱਡਾ ਹੋ ਸਕਦਾ ਹੈ ? ਸੱਤਾ ਉੱਤੇ ਬਿਰਾਜਮਾਨ, ਆਪਣੇ ਆਪ ਨੂੰ ਇੱਕੋ ਸਮੇਂ ਹੀ ਕਰਤਾ ਅਤੇ ਜਜਮਾਨ ਦੱਸਦੇ ਕਿਸੇ ਸਿਆਸਤਦਾਨ ਲਈ 5 ਅਗਸਤ ਜਾਂ 15 ਅਗਸਤ ਵਿਚਕਾਰ ਕਿਸੇ ਜਨਤਕ ਇਕੱਠ ਵਿੱਚ ਐਸੀ ਤੁਲਨਾ ਕਰਨੀ ਤੁਹਾਡੀ ਚਿਤਵਨ ਸ਼ਕਤੀ ਤੋਂ ਕਿੰਨੀ ਕੁ ਬਾਹਰ ਹੈ ? ਪ੍ਰਧਾਨ ਮੰਤਰੀ ਨੇ 5 ਅਗਸਤ ਅਤੇ 15 ਅਗਸਤ ਨੂੰ ਬਰਾਬਰ ਕਰਦਿਆਂ ਅਤੇ ਦੱਸਦਿਆਂ ਕਿਹਾ ਕਿ 'ਸੰਪੂਰਨ ਮੁਲਕ ਉਤਸ਼ਾਹ ਵਿੱਚ ਖੀਵਾ ਹੋ ਗਿਆ ਹੈ। ਸਦੀਆਂ ਦਾ ਇੰਤਜਾਰ ਅੱਜ (5 ਅਗਸਤ) ਨੂੰ ਖਤਮ ਹੋ ਗਿਆ ਹੈ।"

ਜਿਨ੍ਹਾਂ ਸਿਆਸੀ ਧਿਰਾਂ ਤੋਂ 15 ਅਗਸਤ ਦੀ ਵਿਰਾਸਤ ਉੱਤੇ ਹੱਕ ਮਾਲਕਾਨਾ ਦਾ ਕੋਈ ਸੱਚਾ ਝੂਠਾ ਦਾਅਵਾ ਕਰਨ ਦੀ ਤਵੱਕੋ ਸੀ, ਉਨ੍ਹਾਂ 5 ਅਗਸਤ ਵਾਲੇ ਭਾਵਨਾਵਾਂ ਦੇ ਵਾ ਵਰੋਲੇ ਤੋਂ ਬਚਣ ਵਿੱਚ ਹੀ ਸਿਆਸੀ ਸਲਾਮਤੀ ਸਮਝੀ ਹੈ। ਇਹ ਅਪਰਾਧਿਕ ਚੁੱਪਾਂ 15 ਅਗਸਤ ਦੀ ਕਿਸੇ ਅਲੰਕਾਰਿਕ (metaphorical) ਕਬਰ ਲਈ ਇਸ ਵਿਰਾਸਤ ਦੇ ਵਾਰਸਾਂ ਵੱਲੋਂ ਭੇਜੀਆਂ ਇੱਟਾਂ ਹਨ। ਇਨ੍ਹਾਂ ਚੁੱਪਾਂ ਵਿੱਚੋਂ ਇਹ ਸਵਾਲ ਵੀ ਉਪਜਦੇ ਹਨ ਕਿ ਕੀ 5 ਅਗਸਤ ਵਾਲੀ ਸੁਫ਼ਨਸਾਜੀ ਅਸਲ ਵਿੱਚ 15 ਅਗਸਤ ਵਾਲੀ ਰਾਸ਼ਟਰਬਾਜੀ ਵਾਲੀ ਖੇਡ ਵਿੱਚੋਂ ਹੀ ਨਹੀਂ ਜਨਮੀ ਸੀ।

ਜਿਨ੍ਹਾਂ ਧਿਰਾਂ ਨੂੰ ਜਾਪਦਾ ਹੈ ਕਿ ਆਰਥਕ ਅਸਾਵਾਂਪਣ, ਖੇਤੀਬਾੜੀ ਵਿੱਚ ਖੜੋਤ, ਰੁਜ਼ਗਾਰ ਦੇ ਘਟਦੇ ਮੌਕੇ ਅਤੇ ਸੁੰਗੜਦਾ ਹੋਇਆ ਅਰਥਚਾਰਾ ਉਹ ਹਕੀਕੀ ਸਵਾਲ ਬਣ ਕੇ ਉਭਰਨਗੇ ਜਿਹੜੇ 5 ਅਗਸਤ ਅਤੇ 15 ਅਗਸਤ ਨੂੰ

ਬਰਾਬਰ ਕਰਨ ਵਾਲੀ ਸਿਆਸਤ ਨੂੰ ਚੁਣੌਤੀ ਦੇਣਗੇ, ਉਹ ਪਿਛਲੇ ਦਹਾਕਿਆਂ ਵਿੱਚੋਂ ਪ੍ਰਜਾ ਦੇ ਪਿੰਡੇ ਹੰਢਾਏ ਜੀਵਨ ਦੀਆਂ ਜ਼ਮੀਨੀ ਹਕੀਕਤਾਂ ਉੱਤੇ ਉਹਨੂੰ ਫਰਹਾਮ ਕੀਤੇ ਕਿਸੇ ਚਿਤਵੇ ਹੋਏ ਰਾਸ਼ਟਰ ਦੇ ਨਿਰਮਾਣ ਦੇ ਸੁਫਨੇ ਦੀ ਲਗਾਤਾਰ ਸਰਦਾਰੀ ਤੋਂ ਕਿਉਂ ਇਨਕਾਰੀ ਹੋ ਰਹੀਆਂ ਹਨ?

ਅਸੀਂ ਸੁਫਨੇ ਦੇ ਟਾਕਰੇ ਵਿੱਚ ਰੋਟੀ ਵਾਲੇ ਬਿਆਨੀਏ ਤੋਂ ਵਰ੍ਹਿਆਂ ਆਪੂੰ ਪ੍ਰਭਾਵਿਤ ਹੋਏ ਬੈਠੇ ਰਹੇ ਹਾਂ, ਅੱਜ ਹਕੀਕਤ ਦਰਸਾ ਰਹੀ ਹੈ ਕਿ ਸੁਫਨੇ ਦੇ ਬਰਾਬਰ ਕੋਈ ਅਲੋਕਾਰੀ ਸੁਫਨਾ ਹੀ ਮਾਤ ਦੇ ਸਕਦਾ ਹੈ। ਨਾਮਨਿਹਾਦ ਅਗਾਂਹਵਧੂ ਧਿਰਾਂ ਦੀ ਸਿਆਸਤ ਅਵਾਮ ਨੂੰ ਕਿਸੇ ਚਿਤਵੇ ਹੋਏ ਰਾਸ਼ਟਰ ਦਾ ਕਿਹੜਾ ਠੋਸ ਸੁਫਨਾ ਫ਼ਰਹਾਮ ਕਰ ਰਹੀ ਹੈ?

ਹਿੰਦੋਸਤਾਨ ਵਿੱਚ ਜਾਤ-ਪਾਤ ਦੇ ਸਵਾਲ, ਅਮਰੀਕਾ ਵਿੱਚ ਨਸਲ/ਰੰਗ 'ਤੇ ਅਧਾਰਿਤ ਵਿਤਕਰੇ ਅਤੇ ਨਾਜੀ ਜਰਮਨੀ ਦੇ ਵਰਤਾਰੇ ਵਿਚਲੇ ਰਿਸ਼ਤਿਆਂ ਅਤੇ ਤੰਦਾਂ ਨਾਲ ਦਸਪੰਜਾ ਲੈਂਦੀ ਪੁਲਿਟਜ਼ਰ ਇਨਾਮ ਯਾਫਤਾ ਇਸਾਬੇਲ ਵਿਲਕਰਸਨ ਦੀ ਨਵੀਂ ਕਿਤਾਬ "Caste : The Origins of Our Discontents" ਨੂੰ ਪੜ੍ਹਦਿਆਂ ਵਾਰ ਵਾਰ ਇਹ ਅਹਿਸਾਸ ਹੁੰਦਾ ਹੈ ਕਿ 15 ਅਗਸਤ ਦੇ ਵਾਰਸ ਮੁਲਖੱਈਏ ਨੂੰ ਰੋਟੀ- ਕੱਪੜਾ-ਮਕਾਨ ਦੇ ਵਾਅਦੇ ਤਾਂ ਵੇਚਦੇ ਰਹੇ, ਪਰ ਇਸ ਆਰਥਕਤਾ ਅਧਾਰਿਤ ਭੌਤਿਕ ਸੁਫਨੇ ਵਿੱਚੋਂ ਮਨੁੱਖੀ ਅਹਿਸਾਸ, ਸਮਾਜਿਕ ਬਰਾਬਰੀ ਅਤੇ ਬੌਧਿਕ ਗੁਲਾਮੀ ਤੋਂ ਰਹਿਤ ਕਿਸੇ ਰਾਸ਼ਟਰ ਦੇ ਚਿਤਵੇ ਸਰੂਪ ਵਾਲਾ ਤੱਤ ਨਦਾਰਦ ਰਿਹਾ।

ਜਿੱਥੇ ਵਡੇਰਾ ਸੁਫ਼ਨਾ ਲੋੜੀਂਦਾ ਸੀ, ਉੱਥੇ ਅਸੀਂ ਰੋਟੀਆਂ ਦੀ ਚੰਗੇਰ ਦਾ ਵਾਅਦਾ ਕਰ ਰਹੇ ਸਾਂ। ਜਿੱਥੇ ਮਨਾਂ ਵਿੱਚ ਮੁਲਕ ਤਾਮੀਰ ਹੋ ਰਿਹਾ ਸੀ, ਉੱਥੇ ਅਸੀਂ ਪੰਜ ਮਰਲੇ ਦੇ ਪਲਾਟ ਕੱਟ ਰਹੇ ਸਾਂ।

ਇਸਾਬੇਲ ਵਿਲਕਰਸਨ ਦੀ ਕਿਤਾਬ ਅਯੁੱਧਿਆ ਵਿੱਚ 5 ਅਗਸਤ ਨੂੰ ਰੱਖੀ ਚਾਂਦੀ ਦੀ ਇੱਟ ਤੋਂ ਇੱਕ ਦਿਨ ਪਹਿਲਾਂ ਹੀ ਰਿਲੀਜ਼ ਹੋਈ ਹੈ। ਓਪਰਾ ਵਿਨਫਰੇ ਦਾ ਕਹਿਣਾ ਹੈ ਕਿ ਉਹਨੇ ਸੈਂਕੜਿਆਂ ਦੀ ਗਿਣਤੀ ਵਿੱਚ ਇਹ ਕਿਤਾਬ ਵੱਡੀਆਂ ਕੰਪਨੀਆਂ ਦੇ ਮੁੱਖ ਪ੍ਰਬੰਧਕਾਂ ਨੂੰ ਭੇਜੀ ਹੈ। ਨਿਊਯਾਰਕ ਟਾਈਮਜ਼ ਨੇ ਇਹਨੂੰ 21ਵੀਂ ਸਦੀ ਦੀ ਹੁਣ ਤੱਕ ਦੀ ਸਭ ਤੋਂ ਮਹੱਤਵਪੂਰਨ ਕਿਤਾਬ ਕਿਹਾ ਹੈ ਜਿਹੜੀ ਅਮਰੀਕਾ ਰੰਗਭੇਦ ਵਾਲੀ ਸਾਰੀ ਸਿਆਸਤ ਨੂੰ ਜਾਤ-ਪਾਤ ਦੀ ਕੁਠਾਲੀ ਵਿੱਚ ਪਾ ਕੇ ਸਮਝਾਉਂਦੀ ਹੈ ਅਤੇ ਇੰਝ ਸੰਘਰਸ਼ੀ ਸਮਾਜ ਨੂੰ ਇੱਕ ਨਿਵੇਕਲਾ ਸੁਪਨਾ ਫ਼ਰਹਾਮ ਕਰਦੀ ਹੈ।

ਜਦੋਂ ਆਵਾਮ ਕੋਲ ਸੁਫ਼ਨੇ ਨਹੀਂ ਹੋਣਗੇ ਤਾਂ ਉਹ ਨਾਗਰਿਕ ਬਣਨ ਦੀ ਇੱਛਾ ਹੀ ਨਹੀਂ ਪਾਲਣਗੇ, ਫਿਰ ਉਹ ਪ੍ਰਜਾ ਹੋ ਜਾਣਗੇ। ਸੰਕੇਤਾਂ, ਚਿੰਨ੍ਹਾਂ, ਪ੍ਰਤੀਕਾਂ, ਥਿੱਤਾਂ, ਵਾਰਾਂ, ਤਿਉਹਾਰਾਂ, ਨਾਅਰਿਆਂ, ਗਾਣਿਆਂ, ਬੋਲੀਆਂ, ਮਿੱਥਾਂ, ਅਫਸਾਨਿਆਂ, ਕਹਾਣੀਆਂ, ਬਾਣੀਆਂ ਵਿੱਚ ਜਿਸ ਸੰਸਾਰ ਸਾਲਮ ਦਾ ਸੁਫਨਾ ਤਾਮੀਰ ਹੁੰਦਾ ਹੈ, ਉਹ ਹੀ ਕਿਸੇ 15 ਅਗਸਤ ਨੂੰ 5 ਅਗਸਤ ਥੱਲੇ ਦਰੜ ਜਾਣ ਤੋਂ ਰੋਕ ਸਕਦਾ ਹੈ। ਸਿਰਫ਼ ਰੋਟੀ-ਕਪੜਾ-ਮਕਾਨ ਵਾਲੀ ਸਿਆਸਤ ਹਕੀਕੀ ਹੋ ਕੇ ਵੀ ਮਸਨੂਈ ਹੁੰਦੀ ਹੈ, ਟੈਂਟਾਂ ਥੱਲੇ ਵਰ੍ਹਿਆਂ ਤੱਕ ਰੁਲੇ ਰੱਬ ਦੇ ਆਲੀਸ਼ਨ ਘਰ ਦਾ ਸੁਫ਼ਨਾ ਵਬਾ ਤੋਂ ਡਰੇ ਅਤੇ ਵਿੱਤੋਂ ਮਹਿੰਗੇ ਹਸਪਤਾਲਾਂ ਦੇ ਦਰਾਂ 'ਤੇ ਸਹਿਕਦਿਆਂ ਲਈ ਵੀ ਅਲੋਕਾਰੀ ਭਵਿੱਖ ਰੁਸ਼ਨਾਉਂਦਾ ਹੈ।

ਤੱਥਾਂ, ਅੰਕੜਿਆਂ ਅਤੇ ਟੂਕਬਾਜ਼ ਬੌਧਿਕਤਾ ਤੋਂ ਅੱਗੇ ਕਿਸੇ ਹਕੀਕੀ ਸੁਫ਼ਨੇ ਲਈ ਅਵਾਮੀ ਲਾਮਬੰਦੀ ਹੀ ਕਿਸੇ ਹਕੀਕੀ ਅਜ਼ਾਦੀ ਦਾ ਦਿਨ ਮੁਕੱਰਰ ਕਰ ਸਕਦੀ ਹੈ, ਬਾਕੀ ਸਭ 5 ਅਗਸਤ ਅਤੇ 15 ਅਗਸਤ ਵਿਚਲੀ ਮਸਨੂਈ ਲੜਾਈ ਹੀ ਹੋ ਨਿਬੜੇਗਾ।

ਸੀਨੀਅਰ ਪੱਤਰਕਾਰ
98158-08787

---

*ਪੰਨਾ 2 ਦਾ ਬਾਕੀ...*

ਹਨ, ਫਿਰ ਵੀ ਲੁਟੇਰੇ ਉਹਨਾਂ ਦੀ ਖ਼ੂਨ ਪਸੀਨੇ ਦੀ ਕਮਾਈ ਨੂੰ ਹੜੱਪ ਜਾਂਦੇ ਹਨ ਅਤੇ ਉਹਨਾਂ ਨੂੰ ਉਹਨਾਂ ਦੇ ਬੁਨਿਆਦੀ ਅਧਿਕਾਰਾਂ ਤੋਂ ਵਾਂਝਾ ਰੱਖਦੇ ਹਨ। ਦੂਜਿਆਂ ਲਈ ਅੰਨ ਪੈਦਾ ਕਰਨ ਵਾਲਾ ਕਿਸਾਨ ਆਪਣੇ ਪਰਿਵਾਰ ਸਮੇਤ ਦਾਣੇ ਦਾਣੇ ਨੂੰ ਸਹਿਕਦਾ ਹੈ। ਕੱਪੜਾ ਬੁਨਣ ਵਾਲਾ, ਜਿਹੜਾ ਸਾਰੇ ਸੰਸਾਰ ਦੀਆਂ ਮੰਡੀਆਂ ਲਈ ਕੱਪੜਾ ਤਿਆਰ ਕਰਦਾ ਹੈ, ਉਹ ਆਪਣਾ ਅਤੇ ਆਪਣੇ ਬੱਚਿਆਂ ਦਾ ਜਿਸਮ ਵੀ ਨਹੀਂ ਢਕ ਸਕਦਾ। ਰਾਜ, ਮਿਸਤਰੀ, ਲੁਹਾਰ ਅਤੇ ਤਰਖਾਣ ਜਿਹੜੇ ਸ਼ਾਨਦਾਰ ਮਹਲ ਉਸਾਰਦੇ ਹਨ, ਨਥਾਵਿਆਂ ਵਾਂਗ ਗੰਦੇ ਖੋਲਿਆਂ 'ਚ ਰਹਿੰਦੇ ਹਨ। ਦੂਜੇ ਪਾਸੇ ਸਮਾਜ ਦਾ ਲਹੂ ਪੀਣੇ ਪੂੰਜੀਪਤੀ ਕਰੋੜਾਂ ਰੁਪਈਆ ਆਪਣੇ ਮਨ ਦੀ ਮੌਜ ਲਈ ਰੋਹੜ ਦਿੰਦੇ ਹਨ। ਇਹ ਭਿਅੰਕਰ ਨਾ-ਬਰਾਬਰੀ ਅਤੇ ਬਦੋਬਦੀ ਠੋਸੇ ਗਏ ਭੇਦਭਾਵ ਦਾ ਨਤੀਜਾ ਹਫੜਾ ਦਫੜੀ ਹੋਵੇਗਾ। ਇਹ ਹਾਲਤ ਬਹੁਤਾ ਚਿਰ ਕਾਇਮ ਨਹੀਂ ਰਹਿ ਸਕਦੀ। ਇਹ ਸਾਫ ਹੈ ਕਿ ਹੁਣ ਵਾਲਾ ਸਮਾਜਿਕ ਢਾਂਚਾ ਜਿਹੜਾ ਕਿ ਦੂਸਰਿਆਂ ਦੀਆਂ ਮਜਬੂਰੀਆਂ 'ਤੇ ਰੰਗਰਲੀਆਂ ਮਨਾ ਰਿਹਾ ਹੈ, ਇੱਕ ਜਵਾਲਾਮੁਖੀ ਦੇ ਮੂੰਹ 'ਤੇ ਬੈਠਾ ਹੈ। ਇਨਕਲਾਬ ਤੋਂ ਸਾਡਾ ਮਤਲਬ ਹੈ ਕਿ ਨੰਗੇ ਅਨਿਆ 'ਤੇ ਟਿਕਿਆ ਹੋਇਆ ਮੌਜੂਦਾ ਢਾਂਚਾ ਜਰੂਰ ਬਦਲਣਾ ਚਾਹੀਦਾ ਹੈ।

**(ਅਸੈਂਬਲੀ ਬੰਬ ਕੇਸ 'ਚ ਬਿਆਨ)**

*ਬਾਤਾਂ ਉਮਰ ਅਤੇ ਸਿਹਤਮੰਦ ਬੁਢਾਪੇ ਦੀਆਂ*

# ਬੰਦੇ ਦੀ ਕੁਦਰਤੀ ਉਮਰ



**ਡਾ. ਸੁਰੇਸ਼ ਰਤਨ**

*(ਡਾਕਟਰ ਸੁਰੇਸ਼ ਰਤਨ ਇਕ ਜੀਵ-ਵਿਗਿਆਨੀ ਹਨ ਜੋ ਮਨੁੱਖੀ ਉਮਰ ਤੇ ਬੁਢਾਪੇ ਬਾਰੇ ਆਪਣੀਆਂ ਵਿਗਿਆਨਕ ਖੋਜਾਂ ਕਰਕੇ ਸੰਸਾਰ ਪ੍ਰਸਿੱਧ ਹਨ। ਉਹ ਅੱਜਕੱਲ੍ਹ ਡੈਨਮਾਰਕ ਵਿਖੇ ਰਹਿ ਰਹੇ ਹਨ। ਇਹ ਛੋਟੇ ਛੋਟੇ ਲੇਖਾਂ ਦੀ ਲੜੀ ਉਨ੍ਹਾਂ ਨੇ ਕਰੋਨਾ ਵਾਇਰਸ ਕਰਕੇ ਲਾਕ-ਡਾਊਨ ਦਰਮਿਆਨ, ਅਪ੍ਰੈਲ-ਮਈ 2020 ਵਿਚ ਫੇਸਬੁਕ 'ਤੇ ਸਾਂਝੀ ਕੀਤੀ। ਅਠੱਤੀ ਗੱਲਾਂਬਾਤਾਂ ਦੀ ਲੜੀ ਦਾ ਲਿਖਤੀ ਰੂਪਾਂਤਰਣ, ਜਿਸਨੂੰ ਅਸੀਂ ਇੱਕ-ਇੱਕ ਕਰਕੇ ਤੁਹਾਡੇ ਨਾਲ ਸਾਂਝਾ ਕਰ ਰਹੇ ਹਾਂ ।)*

"ਮੈਂ ਉਮਰ ਅਤੇ ਬੁਢਾਪੇ ਬਾਰੇ, ਜ਼ਿੰਦਗੀ ਬਾਰੇ, ਕੁੱਝ ਗੱਲਾਂ ਪੰਜਾਬੀ ਵਿੱਚ ਕਰਨੀਆਂ ਚਾਹੁੰਦਾ ਹਾਂ, ਭਾਵੇਂ ਕੁੱਝ ਦੋਸਤਾਂ ਨੇ ਸਲਾਹ ਦਿੱਤੀ ਹੈ ਕਿ ਮੈਨੂੰ ਇਹ ਸੀਰੀਜ਼ ਅੰਗਰੇਜ਼ੀ ਵਿੱਚ ਕਰਨੀ ਚਾਹੀਦੀ ਹੈ ਤਾਂ ਕਿ ਮੇਰੇ ਸਰੋਤਿਆਂ ਦਾ ਦਾਇਰਾ ਵੱਡਾ ਹੋ ਸਕੇ ।ਮੇਰੀ ਜ਼ਿੰਦਗੀ ਵਿਚ, ਮੇਰੀ ਸੋਚਣੀ ਵਿਚ, ਮੇਰੀ ਸਾਰੀ ਹੋਂਦ ਬਣਨ ਵਿਚ ਪੰਜਾਬੀ ਭਾਸ਼ਾ ਦਾ ਮੁਖ ਰੋਲ ਰਿਹਾ ਹੈ। ਅੰਗਰੇਜ਼ੀ ਵਿੱਚ ਤਾਂ ਮੇਰੀਆਂ ਕਈ ਕਿਤਾਬਾਂ ਵੀ ਛਪੀਆਂ ਨੇ ਤੇ ਸੈਂਕੜੇ ਲੈਕਚਰ ਵੀ ਮੈਂ ਦੁਨੀਆਂ ਦੇ ਅਲੱਗ-ਅਲੱਗ ਦੇਸ਼ਾਂ ਵਿਚ ਜਾ ਕੇ ਕੀਤੇ ਨੇ।ਲੇਕਿਨ ਹੁਣ ਮੈਂ ਇਹ ਸਭ ਗੱਲਾਂ ਪੰਜਾਬੀ ਵਿੱਚ ਕਰਨਾ ਚਾਹੁੰਦਾ ਹਾਂ ਕਿਉਂਕਿ ਇਸ ਕਿਸਮ ਦੀਆਂ ਵਿਗਿਆਨਕ ਗੱਲਾਂ ਪੰਜਾਬੀ ਵਿੱਚ ਘੱਟ ਹੀ ਹੁੰਦੀਆਂ ਹਨ। ਇਹ ਆਪਣੇ ਆਪ ਵਿੱਚ ਇੱਕ ਚੁਣੌਤੀ ਵਾਲਾ ਕੰਮ ਵੀ ਹੈ। ਆਪਣੀ ਇਸ ਗੱਲਬਾਤ ਦਾ ਆਧਾਰ ਹੈ ਮੇਰੀ ਇਕ 60 ਕੁ ਸਫੇ ਦੀ ਕਿਤਾਬ ਜਿਸ ਦਾ ਅੰਗਰੇਜ਼ੀ ਵਿਚ ਟਾਈਟਲ ਹੈ AGE ਡੈਨਮਾਰਕ ਵਿੱਚ ਆਰਹੁਸ ਯੂਨੀਵਰਸਿਟੀ, ਜਿੱਥੇ ਮੈਂ ਪੈਂਤੀ ਸਾਲ ਤੋਂ ਕੰਮ ਕਰ ਰਿਹਾ ਹਾਂ, ਇਹ ਕਿਤਾਬ ਮੈਂ ਉਹਨਾਂ ਦੇ ਕਹਿਣ ਤੇ ਲਿਖੀ ਸੀ। ਸਭ ਤੋਂ ਪਹਿਲਾਂ ਇਹ ਡੇਨਿਸ਼ ਵਿੱਚ ਛਪੀ ਸੀ 'ਤੇ ਬਾਅਦ ਵਿੱਚ ਅੰਗਰੇਜ਼ੀ ਵਿੱਚ ਛਪੀ। ਇਹ ਐਮਾਜ਼ੋਨ 'ਤੇ ਵੀ ਮਿਲ ਜਾਂਦੀ ਏ। ਪੋਲਿਸ਼ ਭਾਸ਼ਾ ਵਿਚ ਵੀ ਇਹ ਅਨੁਵਾਦ ਹੋਕੇ ਛਪ ਚੁੱਕੀ ਹੈ, ਤੇ ਸ਼ਾਇਦ ਜਲਦ ਹੀ ਜਪਾਨੀ ਭਾਸ਼ਾ ਵਿੱਚ ਵੀ ਛਪੇ। ਮੈਂ ਚਾਹਨਾਂ ਕਿ ਇਹ ਪੰਜਾਬੀ ਵਿੱਚ ਛਪੇ ਪਰ ਪਤਾ ਨਹੀਂ ਕਦੋਂ ਛਪੇਗੀ। ਇਸ ਕਿਤਾਬ ਵਿਚ ਬੜੇ ਅਹਿਮ ਤੇ ਦਿਲਚਸਪ ਸੁਆਲਾਂ ਨੂੰ ਛੂਹਿਆ ਗਿਆ ਹੈ, ਜਿਵੇਂ ਕਿ ਸਾਡੀ ਉਮਰ ਕੀ ਹੈ, ਕਿੰਨੀ ਹੁੰਦੀ ਹੈ, ਕਿੰਨੀ ਹੋਣੀ ਚਾਹੀਦੀ ਹੈ, ਅਸੀਂ ਜਿਉਂਦੇ ਕਿਵੇਂ ਹਾਂ, ਉਮਰ ਨਾਲ ਸਾਡੇ ਵਿੱਚ ਕੀ ਤਬਦੀਲੀਆਂ ਆਉਂਦੀਆਂ ਹਨ ਆਦਿ।

ਜਦੋਂ ਵੀ ਅਸੀਂ ਉਮਰ ਦੀ ਗੱਲ ਕਰਦੇ ਹਾਂ ਤਾਂ ਆਮ ਤੌਰ 'ਤੇ ਇੱਕ ਨੰਬਰ ਦੀ ਗੱਲ ਕਰਦੇ ਹਾਂ। ਜੇ ਤੁਸੀਂ ਮੈਨੂੰ ਪੁੱਛੋ ਕਿ ਸੁਰੇਸ਼ ਤੁਹਾਡੀ ਉਮਰ ਕਿੰਨੀ ਹੈ, ਤਾਂ ਚਾਂਸ ਇਹ ਹੈ ਕਿ ਮੈਂ ਤੁਹਾਨੂੰ ਸਭ ਤੋਂ ਪਹਿਲਾਂ ਇਕ ਨੰਬਰ ਦਿਆਂਗਾ ਕਿ ਅਗਲੇ ਮਹੀਨੇ ਮੈਂ ਪੈਂਹਟ ਸਾਲ ਦਾ ਹੋ ਜਾਣਾ ਹੈ। ਇਹੀ ਸੁਆਲ ਜੇ ਮੈਂ ਤੁਹਾਨੂੰ ਪੁੱਛਾਂ ਤਾਂ ਤੁਸੀਂ ਵੀ ਕੋਈ ਨਾ ਕੋਈ ਨੰਬਰ ਹੀ ਦਿਓਗੇ। ਪਰ ਕੀ ਉਸ ਨੰਬਰ ਦੀ ਕੋਈ ਕੀਮਤ ਹੈ ? ਹਰ ਚੀਜ ਦੀ ਇੱਕ ਉਮਰ ਹੈ। ਸਾਡੇ ਬ੍ਰਹਿਮੰਡ ਦੀ ਉਮਰ ਕੋਈ 14 ਅਰਬ ਸਾਲ ਹੈ, ਧਰਤੀ ਦੀ ਉਮਰ 4 ਅਰਬ ਸਾਲ ਹੈ। ਧਰਤੀ ਉੱਪਰ ਜਦੋਂ ਜੀਵ ਜੰਤੂ ਪੈਦਾ ਹੋਣੇ ਸ਼ੁਰੂ ਹੋਏ ਉਹਦੀ ਉਮਰ ਕੋਈ ਤਿੰਨ ਕੁ ਅਰਬ ਸਾਲ ਸੀ। ਪਰ ਜੇ ਤੁਸੀਂ ਮੈਨੂੰ ਪੁੱਛੋ ਕਿ ਤੁਸੀਂ ਮਹਿਸੂਸ ਕਿੰਨੀ ਕੁ ਉਮਰ ਦਾ ਕਰਦੇ ਹੋ ਤਾਂ ਮੈਂ ਕਹਾਂਗਾ ਕਿ ਮੈ ਪੰਤਾਲੀ ਕੁ ਸਾਲ ਦਾ ਮਹਿਸੂਸ ਕਰਦਾ ਹਾਂ।ਇਹ ਆਪਣੇ ਆਪ ਵਿੱਚ ਬੜੀ ਦਿਲਚਸਪ ਗੱਲ ਹੈ ਕਿ 50 ਸਾਲ ਦੀ ਉਮਰ ਤੋਂ ਬਾਅਦ ਭਾਵੇਂ ਅਸੀਂ 60, 70 ਜਾਂ 80 ਸਾਲ ਦੇ ਹੋ ਜਾਈਏ ਪਰ ਆਮ ਤੌਰ 'ਤੇ ਮਹਿਸੂਸ ਅਸੀਂ ਚਾਲ਼ੀ ਪੰਜਾਹ ਸਾਲ ਦੇ ਹੀ ਕਰਦੇ ਹਾਂ। ਮੇਰੇ ਪਿਤਾ ਜੀ ਜਦੋਂ ਛਿਆਸੀ ਸਾਲ ਦੇ ਹੋਏ ਸਨ, ਤੇ ਫੇਰ ਉਸੇ ਸਾਲ ਹੀ ਉਨ੍ਹਾਂ ਦੀ ਮੌਤ ਵੀ ਹੋ ਗਈ ਸੀ ਅੱਜ ਤੋਂ ਤੇਈ-ਚੌਵੀ ਸਾਲ ਪਹਿਲਾਂ, ਉਹ ਵੀ ਗੱਲਾਂ-ਗੱਲਾਂ ਵਿਚ ਇਹ ਕਹਿੰਦੇ ਹੁੰਦੇ ਸਨ ਕੇ ਮੈਂ ਆਪਣੇ ਆਪ ਨੂੰ ਚਾਲੀ ਪੰਤਾਲੀ ਸਾਲ ਦਾ ਹੀ ਮਹਿਸੂਸ ਕਰਦਾ ਹਾਂ। ਇਸ ਦਾ ਕੀ ਮਤਲਬ ਹੈ ? ਜਦੋਂ ਮੈਂ ਪੰਤਾਲੀ ਸਾਲ ਦਾ ਸਾਂ ਤਾਂ ਕੀ ਮੈਂ ਉਦੋਂ ਇਹੋ ਜਿਹਾ ਹੀ

> ਇੱਥੇ ਜ਼ਿੰਦਗੀ ਨਾਲ ਜੁੜਿਆ ਇਕ ਬੜਾ ਹੀ ਮਹੱਤਵ ਪੂਰਨ ਸਵਾਲ ਉੱਭਰ ਕੇ ਸਾਹਮਣੇ ਆਉਦਾ ਹੈ ਕਿ ਅਸੀਂ ਜਿਉਂਦੇ ਕਿਉਂ ਹਾਂ ਜਾਂ ਇੰਝ ਕਹਿ ਲਓ ਕਿ ਸਾਡੇ ਜਿਉਂਦੇ ਰਹਿਣ ਦਾ ਮੰਤਵ ਕੀ ਹੈ ? ਮੈਂ ਸਿਰਫ ਮਨੁੱਖ ਦੀ ਗੱਲ ਨਹੀਂ ਕਰ ਰਿਹਾ, ਕਿਉਂਕਿ ਫਿਰ ਅਸੀਂ ਸਮਾਜਕ ਮੰਤਵਾਂ ਵੱਲ ਚਲੇ ਜਾਵਾਂਗੇ। ਇੱਕ ਕੀੜੇ ਦੇ ਜਿਉਣ ਦਾ ਕੀ ਮੰਤਵ ਹੈ ? ਇੱਕ ਕੁੱਤਾ, ਬਿੱਲੀ, ਸ਼ੇਰ ਇਹ ਕਿਸ ਮੰਤਵ ਲ਼ਈ ਜਿਉਂਦੇ ਹਨ ? ਇਸੇ ਤਰ੍ਹਾ ਇਕ ਇਨਸਾਨ ਕਿਸ ਮੰਤਵ ਲਈ ਜਿਉਂਦਾ ਰਹਿੰਦਾ ਹੈ ?

ਮਹਿਸੂਸ ਕਰਦਾ ਸੀ ਜੋ ਅੱਜ ਮਹਿਸੂਸ ਕਰਦਾ ਹਾਂ।

ਜਦੋਂ ਅਸੀਂ ਆਪਣੀ ਉਮਰ ਦਾ ਕੋਈ ਨੰਬਰ ਦਿੰਦੇ ਹਾਂ ਤਾਂ ਉਸ ਨੰਬਰ ਦਾ ਅਧਾਰ ਕੀ ਹੈ ? ਇੱਕ ਤਾਂ ਅਧਾਰ ਇਹ ਹੈ ਕਿ ਮੇਰੇ ਜਨਮ ਸਰਟੀਫਿਕੇਟ ਤੇ ਜੋ ਤਰੀਕ ਲਿਖੀ ਸੀ ਉਹਦੇ ਹਿਸਾਬ ਨਾਲ ਮੈਂ ਹੁਣ 65 ਸਾਲ ਦਾ ਹੋ ਜਾਣਾ ਹੈ।ਜਦੋਂ ਮੈਂ ਕਿਹਾ ਕਿ ਮੈਂ ਪੈਂਹਟ ਸਾਲ ਦਾ ਹੋ ਜਾਣਾ ਹੈ ਤੇ ਤੁਸੀਂ ਸ਼ਾਇਦ ਇਸ ਨੂੰ ਸਵੀਕਾਰ ਵੀ ਕਰ ਲਿਆ ਹੈ ਤਾਂ ਇਸ ਦਾ ਮਤਲਬ ਇਹ ਕਿ ਤੁਹਾਡੇ ਦਿਮਾਗ ਵਿੱਚ ਵੀ 65 ਸਾਲ ਦੇ ਮਨੁੱਖ ਪ੍ਰਤੀ ਇੱਕ ਚਿੱਤਰ ਹੈ ਕਿ ਉਹ ਕਿਹੋ ਜਿਹਾ ਹੋਣਾ ਚਾਹੀਦਾ ਹੈ, ਉਸ ਨੂੰ ਕਿਵੇਂ ਬੋਲਣਾ ਚਾਹੀਦਾ ਹੈ, ਉਸ ਦਾ ਕਿਸ ਤਰ੍ਹਾਂ ਦਾ ਵਿਹਾਰ ਹੋਣਾ ਚਾਹੀਦਾ ਹੈ। ਜੇ ਮੈਂ ਕਹਿ ਦਿੰਦਾ ਕਿ ਨਹੀਂ ਮੇਰੀ ਤਾਂ ਉਮਰ ਇਸ ਵੇਲੇ ਪੱਚੀ ਸਾਲ ਹੈ ਤਾਂ ਤੁਸੀਂ ਹੱਸਣਾ ਸੀ। ਤੇ ਜੇ ਮੈਂ ਕਹਿੰਦਾ ਕਿ ਮੇਰੀ ਉਮਰ 125 ਸਾਲ ਹੈ ਤਦ ਵੀ ਤੁਸੀਂ ਹੱਸਣਾ ਸੀ।ਇਹਦਾ ਮਤਲਬ ਦੱਸੇ ਗਏ ਨੰਬਰ ਦੇ ਨਾਲ ਸਾਡਾ ਇਕ ਰਾਬਤਾ ਤਾਂ ਬਣਦਾ ਹੈ। ਅੱਜ ਕੱਲ ਕਿਹਾ ਜਾਂਦਾ ਹੈ ਕਿ ਸੱਤਰ ਸਾਲ ਤੋਂ ਵੱਧ ਉਮਰ ਦੇ ਬੰਦੇ ਨੂੰ ਕੋਰੋਨਾ ਦਾ ਵੱਧ ਖ਼ਤਰਾ ਹੈ ।ਇਹਨਾਂ ਨੰਬਰਾਂ ਦਾ ਕੋਈ ਮਹੱਤਵ ਹੈ ਕਿ ਨਹੀਂ ਹੈ ? ਸਮਾਜ ਨੂੰ ਚਲਾਉਣ ਲਈ ਇਹਨਾਂ ਨੰਬਰਾਂ ਦੀ ਬਹੁਤ ਮਹੱਤਤਾ ਹੈ। ਇਹ ਉਮਰ ਦਾ ਨੰਬਰ ਹੀ ਦੱਸਦਾ ਹੈ ਕਿ ਕਿਹੜੀ ਉਮਰ ਵਿਚ ਬੱਚਾ ਸਕੂਲ ਵਿੱਚ ਦਾਖਲ ਹੋ ਸਕਦਾ ਹੈ, ਬੱਸ ਵਿਚ ਅੱਧੀ ਟਿਕਟ ਕਿਸ ਉਮਰ ਤੱਕ ਲੱਗਣੀ ਹੈ, ਵਿਆਹ ਦੀ ਉਮਰ ਜਾਂ ਵੋਟ ਦਾ ਹੱਕ ਜਾਂ ਰਿਟਾਇਰਮੈਂਟ ਕਦੋਂ ਹੋਣੀ ਹੈ, ਸਭ ਕੁਝ ਇਸ ਨੰਬਰ ਨਾਲ ਹੀ ਤੈਅ ਹੁੰਦਾ ਹੈ।

ਇਹ ਸੰਨ 1989 ਦੇ ਨੇੜੇ ਦੀ ਗੱਲ ਹੈ ਜਿਸ ਨੇ ਮੈਨੂੰ ਇਸ ਖੋਜ ਦੇ ਰਸਤੇ ਤੇ ਪਾਇਆ।ਮੇਰੇ ਪਿਤਾ ਜੀ ਅੱਸੀ ਕੁ ਸਾਲ ਦੇ ਸਨ। ਮੇਰੇ ਵੱਡੇ ਭਰਾ ਦਾ ਬੇਟਾ ਸਵਿਮਿੰਗ ਪੂਲ ਵਿਚ ਡੁੱਬ ਗਿਆ ਅਤੇ ਉਸ ਦੀ ਮੌਤ ਹੋ ਗਈ। ਉਦਾਸੀ ਦੇ ਮਾਹੌਲ ਵਿਚ ਮੇਰੇ ਪਿਤਾ ਜੀ ਨੇ ਕਿਹਾ, "ਇਸ ਬੱਚੇ ਦੇ ਜਾਣ ਦੀ ਵੀ ਕੋਈ ਉਮਰ ਸੀ ?ਇਸ ਤੋਂ ਚੰਗਾ ਹੁੰਦਾ ਜੇ ਮੈਂ ਮਰ ਜਾਂਦਾ।" ਇਹ ਸੁਣ ਕੇ ਮੈਨੂੰ ਬੜਾ ਝਟਕਾ ਲੱਗਾ ਕਿ ਕਿਸੇ ਦਾ ਮਰਨਾ ਚੰਗਾ ਵੀ ਹੋ ਸਕਦਾ ਹੈ।ਮੈਂ ਪੁੱਛਿਆ ਕਿ ਕੀ ਮਰਨ ਦਾ ਵੀ ਕੋਈ ਠੀਕ ਟਾਈਮ ਹੁੰਦਾ ਹੈ ? ਉਹ ਕਿਉਂਕਿ ਗੁਰਬਾਣੀ ਅਤੇ ਗੁਰਮਤਿ ਵਿਚ ਵਿਸ਼ਵਾਸ ਰੱਖਦੇ ਸਨ। ਉਹਨਾਂ ਨੇ ਓਹੀ ਜਵਾਬ ਦਿੱਤੇ ਜੋ ਸਮਾਜ ਦੇ, ਧਰਮ ਦੇ, ਸ਼ਾਸ਼ਤਰਾਂ ਦੇ ਹਨ ਕਿ ਜੋ ਲਿਖਿਆ ਹੈ ਉਹ ਹੋਣਾ ਹੈ, ਜੋ ਆਇਆ ਸੋ ਚਲਸੀ, ਸਭ ਨੇ ਵਾਰੀ ਵਾਰੀ ਜਾਣਾ ਹੈ। ਪਰ ਇੱਕ ਵਿਗਿਆਨੀ ਦੇ ਦਿਮਾਗ ਨੂੰ ਇਹ ਗੱਲਾਂ ਐਨੀ ਜਲਦੀ ਸੰਤੁਸ਼ਟੀ ਨਹੀਂ ਦਿੰਦੀਆਂ। ਤੇ ਇਹੀ ਸੁਆਲ ਮੇਰੇ ਲਈ ਜ਼ਰੂਰੀ ਹੋ ਗਿਆ ਸਮਝਣਾ ਕਿ ਕੀ ਕੋਈ ਐਸੀ ਉਮਰ ਹੁੰਦੀ ਹੈ ਜਦੋਂ ਮਰ ਜਾਣਾ ਠੀਕ ਹੈ। ਉਹ ਉਮਰ ਕਿੰਨੀ ਕੁ ਹੋਵੇ ? ਇੱਛਾ ਤੇ ਬੜੀ ਹੈ ਕਿ ਲੰਬੀ ਹੋਵੇ।ਪਰ ਲੰਬੀ ਕਿੰਨੀ ਕੁ – ਸੌ ਸਾਲ, ਦੋ ਸੌ ਸਾਲ, ਪੰਜ ਸੌ ਜਾਂ ਹਜ਼ਾਰਾਂ ਸਾਲ। ਕੀ ਅਸੀਂ ਉਸ ਨੂੰ ਆਪ ਚੁਣ ਸਕਦੇ ਹਾਂ ? ਚਲੋ ਤੁਸੀਂ ਇਹ ਖ਼ੁਦ ਸੋਚੋ ਕਿ ਜੇ ਤੁਹਾਡੇ ਕੋਲ ਜਿਉਣ ਦੀ ਅਨੰਤ ਸੰਭਾਵਨਾ ਹੋਵੇ ਤਾਂ ਤੁਸੀਂ ਕਿੰਨਾ ਕੁ ਜੀਉਣਾ ਚਾਹੋਗੇ ? ਤੇ ਕਿਉਂ ਜਿਉਣਾ ਚਾਹੋਗੇ ?

ਪਰ ਵਿਗਿਆਨ ਕੀ ਕਹਿੰਦਾ ਹੈ ਕਿ-ਉਮਰ ਕਿੰਨੀ ਕੁ ਹੋ ਸਕਦੀ ਹੈ ? ਜਾਂ ਹੋਣੀ ਚਾਹੀਦੀ ਹੈ ?

ਜਿਉਣ ਦਾ ਕਿੰਨਾ ਕੁ ਸਮਾਂ ਠੀਕ ਹੈ ਤੇ ਮਰਨ ਦਾ ਕੋਈ ਠੀਕ ਵਕਤ ਹੈ ? ਆਪਣੀ ਗੱਲ-ਬਾਤ ਵਿੱਚ, ਅਸੀਂ ਇਹੀ ਜਾਨਣ ਦੀ ਕੋਸ਼ਿਸ਼ ਕਰਾਂਗੇ ਕਿ ਸਾਡੀ ਉਮਰ ਕਿਨ੍ਹਾਂ ਕਾਰਨਾਂ ਕਰਕੇ ਸੀਮਤ ਹੁੰਦੀ ਹੈ ਅਤੇ ਕਿੰਨੀ ਕੁ ਹੋਣੀ ਚਾਹੀਦੀ ਹੈ ? ਇਸ ਸਵਾਲ ਦਾ ਜਵਾਬ ਅਸੀਂ ਕਈ ਢੰਗਾਂ ਨਾਲ ਦੇ ਸਕਦੇ ਹਾਂ। ਮੈ ਆਪਣਾ ਜਵਾਬ ਜੀਵ-ਵਿਗਿਆਨ ਰਾਹੀਂ ਦੇਣ ਦਾ ਯਤਨ ਕਰਾਂਗਾ। ਸਾਡੇ ਜੀਵ ਵਿਗਿਆਨ ਵਿੱਚ ਜੀਵ ਜੰਤੂਆਂ ਬਾਰੇ ਇਕ ਧਾਰਨਾ ਬਣੀ ਹੋਈ ਹੈ ਕਿ ਕਿਸੇ ਜੀਵ ਬਾਰੇ ਕਿਉਂ ਅਤੇ ਕੀ ਵਰਗੇ ਪ੍ਰਸ਼ਨਾਂ ਦੇ ਉੱਤਰ ਡਾਰਵਿਨ ਦੇ ਵਿਕਾਸ ਦੇ ਸਿਧਾਂਤ (Darwin's theory of Evolution) ਵਿੱਚੋਂ ਸੌਖਿਆਂ ਹੀ ਲੱਭ ਪੈਂਦੇ ਹਨ। ਡਾਰਵਿਨ ਦਾ ਸਿਧਾਂਤ ਦੱਸਦਾ ਹੈ ਕਿ ਜ਼ਿੰਦਗੀ ਦੀ ਸ਼ੁਰੂਆਤ ਕਿਵੇਂ ਹੋਈ ਸੀ ? ਜੀਵ ਜੰਤੂ ਕਿਵੇਂ ਵਿਕਸਿਤ ਹੋਏ ? ਜ਼ਿੰਦਗੀ ਕਿਨ੍ਹਾਂ ਕਿਨ੍ਹਾਂ ਪੜਾਵਾਂ ਵਿੱਚੋਂ ਲੰਘ ਕੇ ਮੌਜੂਦਾ ਹਾਲਤ ਵਿੱਚ ਪਹੁੰਚੀ ਹੈ ? ਕਿਸ ਤਰ੍ਹਾਂ ਜੀਵ ਜੰਤੂਆਂ ਦੇ ਅੰਗ ਵਿਕਸਿਤ ਹੁੰਦੇ ਰਹੇ ਅਤੇ ਕੁਝ ਅਲੋਪ ਵੀ ਹੋ ਗਏ ਹਨ ? ਇੱਥੇ ਜ਼ਿੰਦਗੀ ਨਾਲ ਜੁੜਿਆ ਇਕ ਬੜਾ ਹੀ ਮਹੱਤਵ ਪੂਰਨ ਸਵਾਲ ਉੱਭਰ ਕੇ ਸਾਹਮਣੇ ਆਉਦਾ ਹੈ ਕਿ ਅਸੀਂ ਜਿਉਂਦੇ ਕਿਉਂ ਹਾਂ ਜਾਂ ਇੰਝ ਕਹਿ ਲਓ ਕਿ ਸਾਡੇ ਜਿਉਂਦੇ ਰਹਿਣ ਦਾ ਮੰਤਵ ਕੀ ਹੈ ? ਮੈਂ ਸਿਰਫ ਮਨੁੱਖ ਦੀ ਗੱਲ ਨਹੀਂ ਕਰ ਰਿਹਾ, ਕਿਉਂਕਿ ਫਿਰ ਅਸੀਂ ਸਮਾਜਕ ਮੰਤਵਾਂ ਵੱਲ ਚਲੇ ਜਾਵਾਂਗੇ। ਇੱਕ ਕੀੜੇ ਦੇ ਜਿਉਣ ਦਾ ਕੀ ਮੰਤਵ ਹੈ ? ਇੱਕ ਕੁੱਤਾ, ਬਿੱਲੀ, ਸ਼ੇਰ ਇਹ ਕਿਸ ਮੰਤਵ ਲ਼ਈ ਜਿਉਂਦੇ ਹਨ ? ਇਸੇ ਤਰ੍ਹਾ ਇਕ ਇਨਸਾਨ ਕਿਸ ਮੰਤਵ ਲਈ ਜਿਉਂਦਾ ਰਹਿੰਦਾ ਹੈ ?

ਅਸੀਂ ਇਕ ਵਧੇਰੇ ਸਮਝ ਵਾਲਾ ਵਿਗਿਆਨਕ ਤਰੀਕਾ ਅਪਣਾਉਂਦੇ ਹਾਂ, ਜਿਹੜਾ ਸਾਰੇ ਜੀਵ ਜੰਤੂਆਂ 'ਤੇ ਇਕ ਸਮਾਨ ਲਾਗੂ ਹੋ ਸਕੇ। ਜਿਉਣ ਦਾ ਜੀਵ ਵਿਗਿਆਨਕ ਮੰਤਵ ਇਹ ਹੈ ਕਿ ਅਸੀਂ ਜਿਉਂਦੇ ਰਹਿ ਕੇ ਆਪਣੀ ਨਸਲ ਨੂੰ ਜਿਉਂਣ ਲਈ ਅੱਗੇ ਚਾਲੂ ਰੱਖ ਸਕੀਏ।ਇਹੀ ਮੰਤਵ ਇਕ ਚੂਹੇ, ਬਿੱਲੀ ਜਾਂ ਸ਼ੇਰ ਦਾ ਹੈ। ਭਾਵ ਅਸੀਂ ਆਪਣੇ ਜੀਵਨ ਦੌਰਾਨ ਬੱਚਿਆਂ ਨੂੰ ਜਨਮ ਦਿੰਦੇ ਹਾਂ। ਬੱਚਿਆਂ ਨੂੰ ਪਾਲਦੇ

ਪੋਸਦੇ ਹਾਂ। ਵੱਡੇ ਕਰਦੇ ਹਾਂ।ਉਹ ਅੱਗੇ ਪ੍ਰਜਨਨ ਕਰਨ ਸਮਰੱਥ ਹੋ ਜਾਂਦੇ ਹਨ। ਇਸ ਤਰਾਂ ਜਿਉਣਾ, ਅੱਗੇ ਤੋਂ ਅੱਗੇ ਚਾਲੂ ਰਹਿੰਦਾ ਹੈ। ਮਨੁੱਖੀ ਨਸਲ ਅੱਗੇ ਤੁਰਦੀ ਹੈ। ਨਸਲ ਦਾ ਅਸੀਂ ਵਿਗਿਆਨਕ ਨਾਂ ਸਪੀਸੀਜ਼ (Species) ਲੈ ਲੈਂਦੇ ਹਾਂ। ਇਹੀ ਮਕਸਦ ਹੋਰ ਸਾਰੇ ਜੀਵ ਜੰਤੂਆਂ ਦਾ ਹੈ ਕਿ ਉਹ ਇਸ ਮੰਤਵ ਨਾਲ ਜਿਉਂਦੇ ਰਹਿੰਦੇ ਹਨ ਤਾਂ ਜੋ ਉਹ ਆਪਣੀ ਸਪੀਸੀਜ਼ ਦੇ ਹੋਰ ਜੀਵਾਂ ਨੂੰ ਜਨਮ ਦੇ ਸਕਣ। ਇਹ ਸਿਲਸਿਲਾ ਪੀੜ੍ਹੀ ਦਰ ਪੀੜ੍ਹੀ ਚੱਲਦਾ ਰਹਿੰਦਾ ਹੈ।

ਮੈਂ ਸਪੀਸੀਜ਼ ਨੂੰ ਸੌਖੇ ਢੰਗ ਨਾਲ ਪ੍ਰੀਭਾਸ਼ਿਤ ਕਰਨ ਦੀ ਕੋਸ਼ਿਸ਼ ਕਰਦਾ ਹਾਂ। ਸਪੀਸੀਜ਼ ਉਹ ਹੈ ਜੋ ਆਪਣੇ ਨਸਲ ਦੇ ਅੰਦਰ ਅੰਦਰ ਇਕ ਨਰ ਤੇ ਇਕ ਮਾਦਾ ਨਾਲ ਕਾਮੁਕ ਮੇਲ ਕਰਕੇ ਨਵੀਂ ਪੀੜ੍ਹੀ ਨੂੰ ਜਨਮ ਦਿੰਦੀ ਹੈ ਜੋ ਅੱਗੇ ਅਗਲੀ ਪੀੜ੍ਹੀ ਨੂੰ ਜਨਮ ਦੇਣ ਦੇ ਯੋਗ ਹੋਵੇ। ਘੋੜਾ ਘੋੜੀ ਨਾਲ ਮੇਲ ਕਰਕੇ ਬੱਚਾ ਪੈਦਾ ਕਰਦਾ ਹੈ ਜੋ ਅੱਗੇ ਬੱਚੇ ਪੈਦਾ ਕਰਨ ਦੇ ਯੋਗ ਹੁੰਦਾ ਹੈ। ਕਈ ਵਾਰ ਇੰਝ ਵੀ ਹੁੰਦਾ ਹੈ ਕਿ ਦੋ ਵਿਭਿੰਨ ਸਪੀਸੀਜ਼ ਕਾਮੁਕ ਮੇਲ ਕਰਕੇ ਵੀ ਬੱਚਾ ਜੰਮ ਲੈਂਦੇ ਹਨ, ਪਰ ਜੰਮਿਆਂ ਬੱਚਾ ਵੱਡਾ ਹੋਕੇ ਨਵੀਂ ਪੀੜ੍ਹੀ ਨੂੰ ਜਨਮ ਦੇਣ ਦੇ ਸਮਰੱਥ ਨਹੀਂ ਹੁੰਦਾ। ਉਦਾਹਰਣ ਦੇ ਤੌਰ ਤੇ ਜਦੋਂ ਘੋੜਾ ਤੇ ਖੋਤਾ ਦੋ ਵੱਖ ਵੱਖ ਸਪੀਸੀਜ਼ ਕਾਮੁਕ ਮੇਲ਼-ਜੋਲ਼ ਕਰਕੇ ਖੱਚਰ ਜੰਮਦੇ ਹਨ ਤਾਂ ਖੱਚਰ ਅੱਗੇ ਆਪਣੇ ਵਰਗੇ ਬੱਚੇ ਨੂੰ ਪੈਦਾ ਨਹੀਂ ਕਰ ਸਕਦੀ। ਯਾਨੀ ਕਿ ਖੱਚਰ ਸਪੀਸੀਜ਼ ਨਹੀਂ ਹੁੰਦੀ। ਮਨੁੱਖੀ ਨਸਲ ਦਾ ਵਿਗਿਆਨਕ ਨਾਂ ਹੋਮੋ-ਸੇਪੀਅਨਜ਼ (Homosapiens) ਹੈ। ਸੋ ਹੋਮੋ ਸੇਪੀਅਨਜ਼ ਦੀ ਜ਼ਿੰਦਗੀ ਦਾ ਮੰਤਵ ਉਹੀ ਹੈ ਜੋ ਕਿਸੇ ਹੋਰ ਜੀਵ-ਨਸਲ ਦੀ ਜ਼ਿੰਦਗੀ ਦਾ ਮੰਤਵ ਹੁੰਦਾ ਹੈ - ਬੱਚੇ ਪੈਦਾ ਕਰਨਾ, ਉਨ੍ਹਾਂ ਨੂੰ ਪਾਲ ਕੇ ਵੱਡੇ ਕਰਨਾ ਤਾਂ ਕਿ ਉਹ ਅੱਗੇ ਹੋਰ ਬੱਚੇ ਪੈਦਾ ਕਰ ਸਕਣ ਅਤੇ ਨਸਲ ਅੱਗੇ ਤੁਰੇ। ਜਨਮ ਲੈਣ ਪਿੱਛੋਂ ਹਰ ਸਪੀਸੀਜ਼ ਨੂੰ ਪ੍ਰਕਿਰਤੀ ਵੱਲੋਂ ਬੱਝਵਾਂ ਵਕਤ ਲੋੜੀਂਦਾ ਹੈ, ਜਿਸ ਵਿੱਚ ਉਹ ਵੱਧ ਫੁੱਲ ਸਕੇ, ਅਤੇ ਨਵੇਂ ਬੱਚੇ ਪੈਦਾ ਕਰਨ ਸਮਰੱਥ ਹੋ ਜਾਵੇ। ਮੱਖੀ ਜੰਮਣ ਪਿੱਛੋਂ ਹਫ਼ਤਾ ਜਾਂ ਦੱਸ ਕੁ ਦਿਨਾਂ ਦਾ, ਚੂਹਾ ਸਾਲ ਕੁ ਦਾ ਬੱਝਵਾਂ ਸਮਾਂ ਲੈ ਲੈਂਦਾ ਹੈ, ਤਾਂ ਜੋ ਉਹ ਆਪਣੇ ਵਰਗੇ ਨਵੇਂ ਬੱਚਿਆਂ ਨੂੰ ਜਨਮ ਦੇਣ ਯੋਗ ਹੋ ਜਾਣ। ਹੋਮੋ-ਸੇਪੀਅਨ ਸਪੀਸੀਜ਼ ਨੂੰ ਪ੍ਰਕਿਰਤੀ ਵੱਲੋਂ ਕਿੰਨਾ ਕੁ ਵਕਤ ਮਿਲਦਾ ਹੈ ਤਾਂ ਕਿ ਉਹ ਆਪਣੀ ਨਸਲ ਚਾਲੂ ਰੱਖ ਸਕੇ ? ਮੈਂ ਇਸ ਲੋੜੀਂਦੇ ਵਕਫ਼ੇ ਨੂੰ Essential life span ਕਹਿੰਦਾ ਹਾਂ। ਸਾਡੇ ਮਾਂ ਪਿਉ ਨੇ ਸਾਨੂੰ ਜਨਮ ਦਿੱਤਾ ਹੈ। ਉਨ੍ਹਾਂ ਦੇ ਮਾਂ ਪਿਉ ਨੇ ਉਨ੍ਹਾਂ ਨੂੰ ਜਨਮ ਦਿੱਤਾ ਸੀ । ਇਹ ਸਿਲਸਿਲਾ ਲੰਬੀ ਦੇਰ ਤੋਂ ਚੱਲਦਾ ਆ ਰਿਹਾ ਹੈ। ਪਹਿਲਾਂ ਤਾਂ ਅਜਿਹਾ ਵੀ ਵਕਤ ਸੀ ਕਿ ਇਕ ਔਰਤ ਨੂੰ ਔਸਤਨ ਬਾਰਾਂ ਜਾਂ ਤੇਰਾਂ ਬੱਚਿਆਂ ਨੂੰ ਜਨਮ ਦੇਣਾ ਪੈਂਦਾ ਸੀ ਤਾਂ ਜੋ ਪ੍ਰਸਥਿਤੀਆਂ ਦਾ ਸਾਮ੍ਹਣਾ ਕਰਦਿਆਂ ਉਨ੍ਹਾਂ ਵਿੱਚੋਂ ਦੋ ਬੱਚੇ ਤਾਂ ਜਿਉਂਦੇ ਬਚ ਜਾਣ ਅਤੇ ਮਨੁੱਖੀ ਨਸਲ ਨੂੰ ਅੱਗੇ ਤੋਰ ਸਕਣ। ਇੰਝ ਪ੍ਰਕਿਰਤੀ ਨੇ ਮਨੁੱਖ ਨੂੰ ਆਪਣੀ ਨਸਲ ਨੂੰ ਅੱਗੇ ਵਧਾਉਣ ਲਈ 40 ਤੋਂ 45 ਸਾਲ ਦਾ ਬੱਝਵਾਂ ਵਕਤ ਦਿੱਤਾ ਹੈ। ਬਸ ਅਸਲ ਵਿਚ, ਪ੍ਰਕਿਰਤੀ ਵਲੋਂ ਸਾਡੀ ਉਮਰ ਸਿਰਫ 40 ਤੋਂ 45 ਸਾਲ ਹੀ ਲੋੜੀਂਦੀ ਹੈ।ਉਸ ਤੋਂ ਬਾਦ ਅਸੀਂ ਜਿਉਂਦੇ ਰਹੀਏ ਜਾਂ ਮਰ ਜਾਈਏ ਕੁਦਰਤ ਨੂੰ ਇਸ ਨਾਲ ਕੋਈ ਫਰਕ ਨਹੀਂ ਪੈਂਦਾ।ਇਸਦਾ ਮਤਲਬ ਇਹ ਨਹੀਂ ਕਿ ਉਸ ਤੋਂ ਵੱਧ ਕੋਈ ਜਿਉਂਦਾ ਨਹੀਂ।ਹੁਣ ਤੱਕ ਕੋਈ ਇਨਸਾਨ ਇਸ ਕੁਦਰਤੀ ਉਮਰ ਤੋਂ ਤਿੰਨ ਗੁਣਾ ਵੱਧ ਯਾਨਿ 122 ਸਾਲ ਜਿਉਂ ਚੁੱਕਾ ਹੈ। ਕੁਦਰਤ ਦੀਆਂ ਸੀਮਾਵਾਂ ਨੂੰ ਪਾਰ ਕਰਨਾ ਹੀ ਮਨੁੱਖ ਦੀਆਂ ਪ੍ਰਾਪਤੀਆਂ ਹਨ। ਇਹ ਵੀ ਪਿਛਲੇ ਦੋ ਕੁ ਸੌ ਸਾਲ ਵਿਚ ਹੀ ਸੰਭਵ ਹੋਇਆ ਹੈ ਕਿ ਅਸੀਂ ਕੁਦਰਤੀ ਉਮਰ ਤੋਂ ਦੁੱਗਣਾ ਜਿਉਣ ਜੋਗੇ ਹੋਏ ਹਾਂ, ਨਹੀਂ ਤੇ ਪਹਿਲੇ ਲੱਖ ਕੁ ਸਾਲ ਤਾਂ ਬੰਦੇ ਦੀ ਉਮਰ ਚਾਲੀ ਸਾਲ ਵੀ ਨਹੀਂ ਸੀ ਟੱਪਦੀ। ਕੁਦਰਤ ਬਾਰੇ ਮੈਂ ਸਪਸ਼ਟ ਕਰ ਦੇਵਾਂ ਕਿ ਇਸਤੋਂ ਇਹ ਭਾਵ ਨਹੀਂ ਕਿ ਕਿਸੇ ਨੇ ਪਹਿਲਾਂ ਹੀ ਸਾਡੀ ਜ਼ਿੰਦਗੀ ਪਲੈਨ ਕਰ ਰੱਖੀ ਹੈ।ਜਿਵੇਂ ਕਰੋਨਾ ਨੂੰ ਲੈਕੇ ਕਿਹਾ ਜਾਂਦਾ ਹੈ ਕਿ ਕੁਦਰਤ ਨੇ ਜਿਵੇਂ ਕੋਈ ਬਦਲਾ ਲਿਆ ਹੈ ਇਸ ਬਿਮਾਰੀ ਰਾਹੀਂ । ਅਜਿਹਾ ਵਿਗਿਆਨੀ ਨਹੀਂ ਮੰਨਦੇ।ਕਿਉਂਕਿ ਕੁਦਰਤ ਸਾਡਾ ਬ੍ਰਹਿਮੰਡ ਤੇ ਸਾਰਾ ਪਾਸਾਰਾ ਹੈ ਜੋ ਕਿ ਇਕ ਦੂਜੇ ਨਾਲ ਜੁੜਿਆ ਹੋਇਆ ਹੈ, ਇਸ ਲਈ ਉਸਦੇ ਸਾਡੇ ਲਈ ਚੰਗੇ ਜਾਂ ਮਾੜੇ ਸਿੱਟੇ ਹੋ ਸਕਦੇ ਹਨ, ਪਰ ਕੁਦਰਤ ਕੁਝ ਵੀ ਪਲੈਨ ਨਹੀਂ ਜੇ ਕਰਦੀ।

ਚਲੋ ਅੱਜ ਦੀ ਗੱਲ-ਬਾਤ ਨੂੰ ਬੱਸ ਇੱਥੇ ਹੀ ਵਿਰਾਮ ਦੇਂਦਾ ਹਾਂ। ਆਜ ਕੀ ਮੁਲਾਕਾਤ ਬੱਸ ਇਤਨੀ”।



ਲਿਖਤੀ ਰੂਪ (Transcripted by):
**ਹਰੀ ਕ੍ਰਿਸ਼ਨ ਮਾਇਰ**

## ਧੰਨਵਾਦ, ਸ਼ੁਕਰੀਆ

ਤਰਕਸ਼ੀਲ ਲਹਿਰ ਦੇ ਸਨੇਹੀ/ਸਹਿਯੋਗੀ ਰਾਜ ਕੁਮਾਰ ਗਿਆਨੀ ਵਾਸੀ ਬਠਿੰਡਾ ਨੇ ਤਰਕਸ਼ੀਲ ਭਵਨ ਲਈ 200 ਸਟੀਲ ਦੇ ਕੱਪ ਭੇਜੇ ਹਨ। ਵਿਗਿਆਨਕ ਚੇਤਨਾ ਦੇ ਪਸਾਰ ਵਿੱਚ ਹੱਥ ਵਟਾਉਣ, ਆਰਥਿਕ ਸਹਾਇਤਾ ਦੇਣ ਤੇ ਹੁਣ ਮੁੱਖ ਦਫ਼ਤਰ ਲਈ ਸਹਿਯੋਗ ਦੇਣ ਵਾਲੇ ਇਸ ਸੱਜਣ ਦਾ ਦਿਲੀ ਧੰਨਵਾਦ, ਸ਼ੁਕਰੀਆ।

**ਤਰਕਸ਼ੀਲ ਸੁਸਾਇਟੀ ਪੰਜਾਬ**

*ਸਾਡੇ ਸਮਿਆਂ ਵਿੱਚ...*
*(ਲੜੀਵਾਰ)*

# ਜੇਲ੍ਹਾਂ 'ਚ ਬੰਦ ਬੁੱਧੀਜੀਵੀ



**ਤਰਸੇਮ ਲਾਲ ਧੂਰੀ**



## ਸੁਧਾ ਭਾਰਦਵਾਜ

ਸੁਧਾ ਭਾਰਦਵਾਜ ਬਹੁਤ ਹੀ ਪੜ੍ਹੇ ਲਿਖੇ ਮਾਤਾ ਪਿਤਾ ਦੀ ਧੀ ਹੈ। ਪਿਤਾ ਰੰਗਾਨਾਥ ਭਾਰਦਵਾਜ ਅਤੇ ਮਾਤਾ ਕ੍ਰਿਸ਼ਨਾ ਭਾਰਦਵਾਜ ਮਸਚੂਸੈਟ ਇੰਸਟੀਚਿਊਟ ਆਫ ਟੈਕਨਾਲੋਜੀ ਵਿੱਚ ਪੀ.ਐੱਚ.ਡੀ. ਕਰ ਰਹੇ ਸਨ ਜਦੋਂ ਉਹ 1961 ਵਿੱਚ ਪੈਦਾ ਹੋਈ। ਮਾਤਾ ਪਿਤਾ ਦੇ ਕੈਂਬਰਿਜ ਯੂਨੀਵਰਸਿਟੀ ਨਾਲ ਵੀ ਸਬੰਧ ਰਹੇ। ਇਸ ਤਰ੍ਹਾਂ ਸੁਧਾ ਦੇ ਵੀ ਉੱਥੇ ਕਈ ਜਾਣਕਾਰ ਬਣ ਗਏ ਸਨ। 18 ਸਾਲ ਦੀ ਉਮਰ ਵਿੱਚ ਉਨ੍ਹਾਂ ਅਮਰੀਕੀ ਨਾਗਰਿਕਤਾ ਛੱਡ ਦਿੱਤੀ। ਇੱਥੇ ਆਈ.ਆਈ.ਟੀ. ਕਾਨਪੁਰ ਵਿੱਚ ਪੰਜ ਸਾਲਾਂ ਮੈਥਸ ਪ੍ਰੋਗਰਾਮ ਵਿੱਚ ਦਾਖਲਾ ਲੈ ਲਿਆ। ਮੁੱਢ ਤੋਂ ਹੀ ਉਸ ਦਾ ਉਦੇਸ਼ ਪੜ੍ਹੇ ਹੋਏ ਨੂੰ ਸਮਾਜ ਨਾਲ ਕਿਵੇਂ ਸਬੰਧਤ ਕਰਨਾ ਹੈ ਨਾਲ ਸਬੰਧਤ ਰਿਹਾ ਹੈ। ਉਹ ਪੜ੍ਹਾਈ ਸਮੇਂ ਵੀ ਪਿੰਡਾਂ ਵਿੱਚ ਜਾਂਦੀ, ਪੇਂਡੂ ਮਜ਼ਦੂਰਾਂ, ਕਿਰਤੀਆਂ, ਕਾਮਿਆਂ ਦੀਆਂ ਸਮੱਸਿਆਵਾਂ ਦੇਖਦੀ ਅਤੇ ਹੱਲ ਕਰਨ ਦੇ ਯਤਨ ਕਰਦੀ। ਉਹ ਹਮੇਸ਼ਾ ਮੀਡੀਆ ਤੋਂ ਦੂਰ ਰਹਿਣ ਦਾ ਯਤਨ ਕਰਦੀ। ਬਹੁਤ ਸ਼ਰਮਾਕਲ, ਛੁਪ ਕੇ ਰਹਿਣ ਅਤੇ ਧਰਾਤਲ 'ਤੇ ਰਹਿ ਕੇ ਕੰਮ ਕਰਨ ਦੀ ਇੱਛਾ ਰੱਖਦੀ ਰਹੀ ਹੈ। ਉਹ ਉੱਥੇ ਪੜ੍ਹਦੇ ਹੋਏ ਕਲਿਆਨਪੁਰ ਪਿੰਡ ਵਿੱਚ ਜਾ ਕੇ ਦਲਿਤਾਂ ਨਾਲ ਹੁੰਦੇ ਵਿਤਕਰੇ ਦੇਖਦੀ ਅਤੇ ਉਸ ਨੂੰ ਹੱਲ ਕਰਨ ਲਈ ਕੁੱਦ ਪੈਂਦੀ। ਆਈ ਆਈ ਟੀ ਵਿੱਚ ਵੀ 200 ਵਿਦਿਆਰਥੀਆਂ ਦੀ ਜਮਾਤ ਵਿੱਚ 8 ਲੜਕੀਆਂ ਸਨ। ਉਹ ਲੜਕੀਆਂ ਨਾਲ ਹੁੰਦੇ ਵਿਤਕਰੇ ਅਤੇ ਧੱਕੇਸ਼ਾਹੀ ਖਿਲਾਫ਼ ਅਵਾਜ ਬੁਲੰਦ ਕਰਦੀ।

1984 ਵਿੱਚ ਸਿੱਖ ਕਤਲੇਆਮ, ਭੋਪਾਲ ਗੈਸ ਦੁਰਘਟਨਾ ਅਤੇ ਇੰਦਰਾ ਗਾਂਧੀ ਦੀ ਹੱਤਿਆ ਤੋਂ ਬਾਅਦ ਪੈਦਾ ਹੋਈ ਸਮਾਜਿਕ ਉੱਥਲ ਪੁਥਲ, ਕਾਰਪੋਰੇਟ ਦੀ ਬਦਮਾਸ਼ੀ, ਧਾਰਮਿਕ ਅਤੇ ਫਿਰਕੇਦਾਰਾਨਾ ਕੱਟੜਤਾ ਅਤੇ ਬਹੁਗਿਣਤੀ ਬ੍ਰਾਹਮਣਵਾਦੀ ਸੱਤਾ ਦੀ ਧੌਂਸ ਨੇ ਉਸ ਨੂੰ ਹਲੂਣ ਕੇ ਰੱਖ ਦਿੱਤਾ। ਆਈ.ਆਈ.ਟੀ. ਤੋਂ ਬਾਅਦ ਉਹ ਸ਼ੰਕਰਗੁਹਾ ਨਿਯੋਗੀ ਦੇ 'ਛੱਤੀਸਗੜ੍ਹ ਮੁਕਤੀ ਮੋਰਚੇ' ਵਿੱਚ ਕੰਮ ਕਰਨ ਲੱਗੀ। ਧਨਾਢ ਪੂੰਜੀਪਤੀ, ਜਾਲਮ ਮਿੱਲ ਮਾਲਕਾਂ, ਕਾਰਖਾਨੇਦਾਰਾਂ ਅਤੇ ਠੇਕੇਦਾਰਾਂ ਵੱਲੋਂ ਮਜ਼ਦੂਰਾਂ ਦੇ ਕੀਤੇ ਜਾਂਦੇ ਸ਼ੋਸ਼ਣ ਦੇ ਖਿਲਾਫ ਉਹ ਡਟ ਕੇ ਖੜ੍ਹਦੀ। ਉਹਨਾਂ ਦੀਆਂ ਸਮੱਸਿਆਵਾਂ ਹੱਲ ਕਰਨ ਲਈ ਉਪਰਾਲੇ ਕਰਦੀ। ਬਹੁਤ ਸਾਰੇ ਕੇਸਾਂ ਲਈ ਅਦਾਲਤਾਂ ਵਿੱਚ ਜਾਣਾ ਪੈਂਦਾ, ਇਸ ਲਈ ਉਸਨੇ ਆਪ ਕਨੂੰਨਾਂ ਦੀ ਡਿਗਰੀ ਰਾਏਪੁਰ ਦੀ ਯੂਨੀਵਰਸਿਟੀ ਤੋਂ ਪ੍ਰਾਪਤ ਕੀਤੀ। ਉਸ ਨੇ ਪਹਿਲਾ ਕੇਸ ਆਪਣੀ ਜਥੇਬੰਦੀ ਦਾ ਹੀ ਲੜਿਆ। ਉਹ ਹਰ ਸਮੇਂ ਮਜ਼ਦੂਰਾਂ ਦੇ ਅੰਗ ਸੰਗ ਰਹਿੰਦੀ। ਉਹਨਾਂ ਦੀ ਬਸਤੀ ਵਿੱਚ ਹੀ ਕਮਰਾ ਲੈ ਕੇ ਰਹਿੰਦੀ ਅਤੇ ਉਸ ਤਰ੍ਹਾਂ ਦਾ ਜੀਵਨ ਬਤੀਤ ਕਰਦੀ। ਉਹ ਇੱਕੋ ਸਮੇਂ ਟਰੇਡ ਯੂਨੀਅਨ ਕਾਰਕੁੰਨ, ਨੈਸ਼ਨਲ ਲਾਅ ਯੂਨੀਵਰਸਿਟੀ ਦੀ ਵਿਜ਼ਟਿੰਗ ਪ੍ਰੋਫੈਸਰ ਅਤੇ ਵਕੀਲਾਂ ਦੀ ਸਰਬ ਭਾਰਤ ਜਥੇਬੰਦੀ ਦੀ ਵਾਈਸ ਪ੍ਰਧਾਨ ਵੀ ਰਹੀ। ਉਹ ਪੀ.ਯੂ.ਸੀ.ਐੱਲ (ਪੀਪਲਜ ਯੂਨੀਅਨ ਫਾਰ ਸਿਵਲ ਲਿਬਰਟੀਜ਼) ਦੀ ਕੌਮੀ ਸਕੱਤਰ ਵੀ ਰਹੀ। ਉਦਯੋਗਪਤੀਆਂ ਦੇ ਭਾੜੇ ਦੇ ਕਾਤਲ ਪਾਲਟਨ ਮਾਲਾ ਵੱਲੋਂ 1991 ਵਿੱਚ 'ਸ਼ੰਕਰ ਗੁਹਾ ਨਿਯੋਗੀ' ਨੂੰ ਸੁੱਤੇ ਪਏ ਨੂੰ ਕਤਲ ਕਰਨ ਦੀ ਘਟਨਾ ਨੇ ਸੁਧਾ ਨੂੰ ਬਹੁਤ ਪ੍ਰੇਸ਼ਾਨ ਕੀਤਾ। ਇਸ ਕੇਸ ਦੀ ਵੀ ਉਸ ਨੇ ਡਟ ਕੇ ਪੈਰਵੀ ਕੀਤੀ।

ਬਹੁਤ ਹੀ ਪੜ੍ਹੇ ਲਿਖੇ ਘਰ ਪੈਦਾ ਹੋਈ, ਬਹੁਤ ਹੀ ਵਿਦਵਾਨ 60 ਸਾਲਾਂ ਇਹ ਆਗੂ ਹਰ ਗਰਮੀ, ਸਰਦੀ, ਹੁੰਮਸ ਨੂੰ ਸਧਾਰਨ ਲੋਕਾਂ ਵਾਂਗ ਪਿੰਡੇ 'ਤੇ ਝੱਲਦੀ ਆਮ ਵਰਗੀ ਜ਼ਿੰਦਗੀ ਜੀਣ ਦੀ ਆਦੀ ਹੈ। ਉਹ ਆਪ ਕਹਿੰਦੀ ਹੈ 'ਸੁਰੱਖਿਅਤ ਮੱਧ ਵਰਗੀ ਜ਼ਿੰਦਗੀ ਜਿਉਣਾ ਤੁਹਾਡੇ ਪੜ੍ਹੇ ਲਿਖੇ ਅਤੇ ਚੇਤਨ ਹੋਣ ਲਈ ਸਰਾਪ ਹੈ। ਤੁਹਾਨੂੰ ਸਮੁੰਦਰ ਵਿੱਚ ਟੁੱਭੀ ਲਾਉਣੀ ਹੀ ਚਾਹੀਦੀ ਹੈ, ਤੈਰਨਾ ਆਪਣੇ ਆਪ ਸਿੱਖ ਜਾਓਗੇ। ਇਤਿਹਾਸ ਵਿੱਚ ਅਤੇ ਅੱਜ ਵੀ ਬਹੁਤ ਸਾਰੇ ਲੋਕ ਅਜਿਹਾ ਕਰ ਰਹੇ ਹਨ। ਮੈਂ ਕੋਈ ਇਕੱਲੀ ਅਜਿਹਾ ਨਹੀਂ ਕਰ ਰਹੀ।"

ਉਹ ਐੱਨ.ਜੀ.ਓ. ਕਲਚਰ ਅਤੇ ਕੈਰੀਅਰ ਬਣਾਉਣ ਨੂੰ ਨਫਰਤ ਕਰਦੀ ਹੈ। ਉਹ ਕਹਿੰਦੀ ਹੈ ਜੋ ਚੇਤਨਾ ਤੁਸੀਂ ਹਾਸਲ ਕੀਤੀ ਹੈ ਉਸਨੂੰ ਜਨ ਹਿੱਤ ਵਿੱਚ ਲਹਿਰਾਂ ਵਿੱਚ, ਅੰਦੋਲਨਾਂ ਵਿੱਚ ਲਾਉਣ ਦੀ ਜਰੂਰਤ ਹੈ। ਉਹ ਪੰਜ ਤਾਰਾ ਹੋਟਲਾਂ, ਵੱਡੇ ਵੱਡੇ ਫਲਾਈ ਓਵਰਾਂ ਦੇ ਕਲਚਰ ਦੇ ਸਖਤ ਖਿਲਾਫ ਹੈ। ਉਹ ਆਮ ਜਨ ਸਧਾਰਨ ਦੀ ਜਿੰਦਗੀ ਕਿਵੇਂ ਖੁਸ਼ਹਾਲ ਹੋਵੇ, ਕਿਰਤੀ, ਸੰਘਰਸ਼ ਕਰ ਰਹੇ ਲੋਕ ਕਿਵੇਂ ਆਤਮ ਨਿਰਭਰ ਬਨਣ ਇਸ ਲਈ ਚਿੰਤਤ ਰਹਿੰਦੀ ਹੈ। ਸੰਕਰਗੁਹਾ ਨਿਯੋਗੀ ਵੱਲੋਂ ਸਥਾਪਤ ਕੀਤੇ

'ਕਿਰਤੀ ਸਕੂਲਾਂ', 'ਆਂਗਨਵਾੜੀਆਂ', 'ਜਨਤਕ ਹਸਪਤਾਲਾਂ' ਨੂੰ ਠੀਕ ਢੰਗ ਨਾਲ ਚਲਦੇ ਰੱਖਣ ਲਈ ਹਮੇਸ਼ਾ ਫਿਕਰਮੰਦ ਰਹਿੰਦੀ ਹੈ। 'ਪੱਥਲਗੜੀ ਅੰਦੋਲਨ' ਵਿੱਚ ਵੀ ਉਸ ਦਾ ਅਹਿਮ ਯੋਗਦਾਨ ਰਿਹਾ ਹੈ।

ਉਸ ਦੀ 21 ਸਾਲਾਂ ਬੇਟੀ ਸ਼ਾਇਸ਼ਾ ਉਸ ਨੂੰ ਬਹੁਤ ਪਿਆਰ ਕਰਦੀ ਹੈ। ਉਸ ਦੀ ਗ੍ਰਿਫਤਾਰੀ ਸਮੇਂ ਉਸ ਨੇ 14 ਦਿਨ ਕੁਝ ਨਹੀਂ ਖਾਧਾ ਅਤੇ ਰੋਂਦੀ ਰਹੀ। ਉਹ ਮਜ਼ਦੂਰਾਂ ਦੀਆਂ ਬਸਤੀਆਂ ਵਿੱਚ ਮਾਂ ਦੇ ਨਾਲ ਰਹਿ ਕੇ ਵੱਡੀ ਹੋਈ ਹੈ। ਅੱਜ ਕੱਲ੍ਹ ਮਾਂ ਵਾਂਗ ਆਤਮ ਨਿਰਭਰ ਹੋਣ ਦੀ ਪ੍ਰੈਕਟਿਸ ਕਰ ਰਹੀ ਹੈ। ਸੁਧਾ ਭਾਰਦਵਾਜ ਵਰਗੀ ਸਖਸ਼ੀਅਤ, ਜਿਸ ਨੂੰ ਜ਼ਿੰਦਗੀ ਦੀਆਂ ਸਾਰੀਆਂ ਸੁੱਖ ਸਹੂਲਤਾਂ ਤੇ ਵਿਦਵਤਾ ਵਿਰਾਸਤ ਵਿੱਚ ਮਿਲੀ ਹੋਵੇ, ਸਾਰਾ ਕੁਝ ਛੱਡ ਕੇ ਮਜ਼ਦੂਰਾਂ, ਕਿਰਤੀਆਂ ਅਤੇ ਲਹਿਰਾਂ ਵਿੱਚ ਸੰਘਰਸ਼ ਕਰ ਰਹੇ ਲੋਕਾਂ ਵਾਂਗ ਸਖਤ ਜੀਵਨ ਜਿਉਣ ਨੂੰ ਹੀ ਜ਼ਿੰਦਗੀ ਦਾ ਅਸਲ ਮਕਸਦ ਸਮਝਦੀ ਹੈ, ਸਾਡੇ ਲਈ ਇਹ ਇੱਕ ਮਿਸਾਲ ਹੈ।

28 ਅਗਸਤ 2018 ਨੂੰ ਫਰੀਦਾਬਾਦ ਵਿਖੇ ਉਸ ਦੇ ਘਰ ਪੁਲਿਸ ਆਉਂਦੀ ਹੈ। ਮਾਂ ਬੇਟੀ ਹੈਰਾਨ ਹਨ। ਉਹਨਾਂ ਕੋਲ ਐਫ.ਆਈ.ਆਰ. ਦੀ ਕਾਪੀ ਹੈ। ਤਲਾਸ਼ੀ ਵਾਰੰਟ ਨਾ ਹੋਣ ਦੇ ਬਾਵਜੂਦ ਉਹ ਪੂਰਾ ਦਿਨ ਘਰ ਦੀ ਤਲਾਸ਼ੀ ਲੈਂਦੇ ਰਹਿੰਦੇ ਹਨ। ਲੈਪਟਾਪ, ਮੋਬਾਇਲ ਉਹਨਾਂ ਦੇ ਪਾਸਵਰਡ, ਸਾਰੇ ਤਰ੍ਹਾਂ ਦੇ ਪਤੇ ਅਤੇ ਡਾਇਰੀਆਂ ਆਦਿ ਫਰੋਲਦੇ ਰਹਿੰਦੇ ਹਨ। ਅਤੇ ਉਸ ਨੂੰ ਹਾਊਸ ਅਰੈਸਟ (ਘਰ ਗ੍ਰਿਫਤਾਰੀ) ਕਰਨ ਦੇ ਹੁਕਮ ਦਿੱਤੇ ਜਾਂਦੇ ਹਨ। ਸਾਰੀ ਫਰਜ਼ੀ ਕਹਾਣੀ ਬੁਨਣ ਤੋਂ ਬਾਅਦ ਉਸ 'ਤੇ ਉਹੀ ਭੀਮਾ ਕੋਰੇ ਗਾਓ ਕੇਸ ਆਦਿ ਦੇ ਅਧਾਰ 'ਤੇ ਯੂ.ਏ.ਪੀ.ਏ. ਲਗਾ ਕੇ 28 ਅਕਤੂਬਰ ਨੂੰ ਪੁਲਿਸ ਉਸ ਨੂੰ ਹਿਰਾਸਤ ਵਿੱਚ ਲੈ ਲੈਂਦੀ ਹੈ। ਬਹਾਨਾ ਬਣਾਇਆ ਜਾਂਦਾ ਹੈ ਕਿ ਉਹ ਪ੍ਰਧਾਨ ਮੰਤਰੀ ਨੂੰ ਮਾਰਨ ਦੀ ਸਾਜਿਸ਼ ਵਿੱਚ ਸ਼ਾਮਲ ਹੈ। ਉਸ ਦੀ ਬੇਟੀ ਸ਼ਾਇਸ਼ਾ ਅਨੁਸਾਰ 'ਮੇਰੀ ਮਾਂ ਤਾਂ ਐਨੀ ਨਰਮ ਦਿਲ ਹੈ ਕਿ ਉਹ ਤਾਂ ਮੱਛਰ ਨੂੰ ਵੀ ਫੜ੍ਹਕੇ ਪੋਲੇ ਜਿਹੇ ਮਾਰਦੀ ਹੈ, ਉਹ ਕਿਸੇ ਨੇਤਾ ਨੂੰ ਮਾਰਨ ਦੀ ਸਾਜਿਸ਼ ਵਿੱਚ ਕਿਵੇਂ ਸ਼ਾਮਲ ਹੋ ਸਕਦੀ ਹੈ।' ਇਹ ਸਭ ਸਰਕਾਰਾਂ ਦੀ ਮਨਸ਼ਾ ਅਤੇ ਇਰਾਦਿਆਂ 'ਤੇ ਨਿਰਭਰ ਹੈ। ਸੁਧਾ ਆਮ ਲੜ੍ਹ ਰਹੀ ਲੋਕਾਈ ਲਈ ਦ੍ਰਿੜਤਾ ਦਾ ਇੱਕ ਸ਼ਾਨਦਾਰ ਚਿੰਨ੍ਹ ਹੈ।

## ਗੌਤਮ ਨਵਲੱਖਾ

ਪੀ.ਯੂ.ਡੀ.ਆਰ. (People's Union for Democratic Rights) ਦੇ ਜਨਰਲ ਸਕੱਤਰ, ਕਸ਼ਮੀਰੀਆਂ ਦੇ ਮਨੁੱਖੀ ਹੱਕਾਂ ਅਤੇ ਇਨਸਾਫ ਲਈ ਅੰਤਰ ਰਾਸ਼ਟਰੀ ਜਨਤਕ ਟ੍ਰਿਬਿਊਨਲ



ਦੇ ਮੈਂਬਰ, ਕੌਮਾਂਤਰੀ ਪ੍ਰਸਿੱਧੀ ਵਾਲੇ ਮੈਗਜ਼ੀਨ 'ਇਕਨੌਮਿਕ ਐਂਡ ਪੁਲੀਟੀਕਲ ਵੀਕਲੀ ਦੇ ਕਨਸਲਟੈਂਟ ਐਡੀਟਰ, ਦਿੱਲੀ ਦੇ ਵੱਖ ਵੱਖ ਕਾਲਜਾਂ, ਯੂਨੀਵਰਸਿਟੀਆਂ ਵਿੱਚ ਪ੍ਰੋਫੈਸਰ ਰਹੇ 67 ਸਾਲਾਂ ਗੌਤਮ ਨਵਲੱਖਾ ਨੂੰ ਆਖਰਕਾਰ ਅੰਤਰਰਾਸ਼ਟਰੀ ਕਰੋਨਾ ਐਮਰਜੈਂਸੀ ਦੇ ਦੌਰ ਵਿੱਚ 14 ਅਪ੍ਰੈਲ 2020 ਨੂੰ ਦਿੱਲੀ ਤੋਂ ਗ੍ਰਿਫਤਾਰ ਕਰ ਲਿਆ ਗਿਆ।

ਅਸਲ ਵਿੱਚ ਭੀਮਾ ਕੋਰੇਗਾਓ ਸਾਜਿਸ਼ ਨੂੰ ਉਲਟਾ ਗੇੜਾ ਦਿੰਦਿਆਂ 28 ਅਗਸਤ 2018 ਨੂੰ ਬੁੱਧੀਜੀਵੀਆਂ ਦੇ ਘਰਾਂ ਵਿੱਚ ਮਾਰੇ ਛਾਪਿਆਂ ਦੌਰਾਨ ਹੋਰਾਂ ਦੇ ਨਾਲ ਗੌਤਮ ਨਵਲੱਖਾ ਦੇ ਘਰ ਮਾਰੇ ਛਾਪੇ ਦੌਰਾਨ ਵੀ ਉਹਨਾਂ ਦਾ ਲੈਪਟਾਪ, ਮੋਬਾਇਲ ਅਤੇ ਹੋਰ ਦਸਤਾਵੇਜ ਜਬਤ ਕਰ ਲਏ ਗਏ ਸਨ। ਦਿੱਲੀ ਹਾਈਕੋਰਟ ਦੀ ਦਖਲ ਅੰਦਾਜੀ ਨਾਲ ਉਹਨਾਂ ਨੂੰ ਹਾਊਸ ਅਰੈਸਟ ਰੱਖਿਆ ਗਿਆ ਸੀ। 24 ਜਨਵਰੀ 2020 ਨੂੰ ਇਸ ਕੇਸ ਦੀ ਪੜਤਾਲ ਕੇਂਦਰ ਸਰਕਾਰ ਦੇ ਹੁਕਮਾਂ ਅਧੀਨ ਮਹਾਂਰਾਸ਼ਟਰ ਦੀ ਪੂਨਾ ਪੁਲਿਸ ਕੋਲੋਂ ਲੈ ਕੇ ਐੱਨ.ਆਈ.ਏ. ਦੇ ਹਵਾਲੇ ਕਰ ਦਿੱਤੀ ਗਈ।

14 ਅਪ੍ਰੈਲ ਨੂੰ ਗ੍ਰਿਫਤਾਰ ਕੀਤੇ ਗਏ ਗੌਤਮ ਨਵਲੱਖਾ ਨੂੰ ਤਿਹਾੜ ਜੇਲ੍ਹ ਵਿੱਚ ਰੱਖਿਆ ਗਿਆ ਹੈ। ਦਿੱਲੀ ਹਾਈਕੋਰਟ ਨੇ ਐੱਨ.ਆਈ.ਏ. ਨੂੰ 22 ਮਈ ਨੂੰ ਹੁਕਮ ਜਾਰੀ ਕੀਤੇ ਕਿ 26 ਮਈ ਤੱਕ ਇਸ ਕੇਸ ਦੀ ਸਟੇਟਸ ਰਿਪੋਰਟ ਪੇਸ਼ ਕੀਤੀ ਜਾਵੇ ਤਾਂ ਜੋ 27 ਮਈ ਨੂੰ ਉਹਨਾਂ ਦੀ ਜਮਾਨਤ ਦੀ ਅਪੀਲ 'ਤੇ ਸੁਣਵਾਈ ਕੀਤੀ ਜਾਵੇ। ਇਸੇ ਦੌਰਾਨ ਬੇਹੱਦ ਕਾਹਲੀ ਵਿੱਚ ਐੱਨ.ਆਈ.ਏ. ਗੌਤਮ ਨਵਲੱਖਾ ਨੂੰ 26 ਮਈ ਨੂੰ ਹੀ ਤਾਲੋਜਾ ਜੇਲ੍ਹ ਮੁੰਬਈ ਵੱਲ ਰਵਾਨਾ ਕਰ ਦਿੰਦੀ ਹੈ।

ਇਸ ਸਬੰਧੀ ਦਿੱਲੀ ਹਾਈਕੋਰਟ ਨੇ ਇਸ 'ਤੇ ਟਿੱਪਣੀ ਕਰਦਿਆਂ ਇਸ ਨੂੰ ਪੜਤਾਲੀਆ ਏਜੰਸੀ ਵੱਲੋਂ ਬੇਲੋੜੀ ਕਾਹਲੀ ਵਿੱਚ ਚੁੱਕਿਆ ਕਦਮ ਕਿਹਾ ਹੈ। ਪੀ.ਯੂ.ਡੀ.ਆਰ. ਨੇ ਵੀ ਇਸ ਦੀ ਤਲਖ ਆਲੋਚਨਾ ਕਰਦਿਆਂ ਇਸ ਨੂੰ ਕਰੋਨਾ ਐਮਰਜੈਂਸੀ ਸਮੇਂ ਚੁੱਕਿਆ ਬੇਹੱਦ ਕਾਹਲੀ ਅਤੇ ਅਣਗਹਿਲੀ ਵਾਲਾ ਕਦਮ ਕਰਾਰ ਦਿੱਤਾ ਹੈ। ਜਿਸ ਸਮੇਂ ਸੁਪਰੀਮ ਕੋਰਟ ਜੇਲ੍ਹਾਂ ਦੀਆਂ ਮਾੜੀਆਂ ਹਾਲਤਾਂ ਬਾਰੇ ਹਦਾਇਤਾਂ ਜਾਰੀ ਕਰ ਰਹੀ ਹੋਵੇ, ਅਜਿਹੇ ਸਮੇਂ ਅਚਾਨਕ ਬਿਨ੍ਹਾਂ ਪੀੜਤ ਦੇ ਵਕੀਲ ਜਾਂ ਘਰਦਿਆਂ ਨੂੰ ਦੱਸੇ ਬੇਹੱਦ ਕਾਹਲੀ ਨਾਲ ਰੇਲ ਰਾਹੀਂ ਗੌਤਮ ਨਵਲੱਖਾ ਨੂੰ ਤਾਲੋਜਾ ਜੇਲ੍ਹ ਭੇਜਣਾ ਪੜਤਾਲੀਆ ਏਜੰਸੀ ਦੇ ਮਨਸ਼ਿਆਂ ਨੂੰ ਸਪਸ਼ਟ ਕਰਦਾ ਹੈ।

ਗੌਤਮ ਨਵਲੱਖਾ ਰਾਸ਼ਟਰੀ ਅਤੇ ਅੰਤਰਰਾਸ਼ਟਰੀ ਪੱਧਰ

ਦੇ ਸੈਮੀਨਾਰਾਂ ਵਿੱਚ ਬੁਲਾਰੇ ਦੇ ਤੌਰ 'ਤੇ ਜਾਂਦਾ ਰਿਹਾ ਹੈ। ਉਹ ਕਸ਼ਮੀਰੀ ਲੋਕਾਂ ਦੇ ਹੱਕਾਂ ਦੀ ਪੈਰਵੀ ਕਰਨ ਵਾਲਾ ਬੁੱਧੀਜੀਵੀ ਕਾਰਕੁੰਨ ਹੈ।ਉਹ ਕਸ਼ਮੀਰ ਵਿੱਚੋਂ ਸੁਰੱਖਿਆ ਸੈਨਾਵਾਂ ਦੀ ਵਾਪਸੀ ਦੇ ਮੁੱਦੇ 'ਤੇ ਰੈਫਰੈਂਡਮ ਕਰਵਾਉਣ ਦਾ ਮੁਦਈ ਹੈ। ਉਹ ਇਸ ਮਸਲੇ ਨੂੰ ਰਾਸ਼ਟਰੀ ਅਤੇ ਅੰਤਰਰਾਸ਼ਟਰੀ ਮੰਚਾਂ 'ਤੇ ਉਠਾਉਂਦਾ ਰਿਹਾ ਹੈ। ਇਸ ਲਈ ਕਈ ਵੇਰ ਸਰਕਾਰਾਂ ਵੱਲੋਂ ਉਸ ਦੇ ਕਸ਼ਮੀਰ ਦਾਖਲੇ 'ਤੇ ਪਾਬੰਦੀਆਂ ਵੀ ਲਗਾਈਆਂ ਗਈਆਂ। ਅੱਜ ਕੱਲ੍ਹ ਉਹ ਯੂ-ਟਿਊਬ ਚੈਨਲ ਰਾਹੀਂ ਵੀ ਵੱਖ-ਵੱਖ ਮਸਲਿਆਂ 'ਤੇ ਆਪਣੀ ਆਵਾਜ਼ ਜਨਤਾ ਤੱਕ ਪਹੁੰਚਾ ਰਿਹਾ ਸੀ।

ਉਸ ਨੇ ਪੀ.ਯੂ.ਸੀ.ਐੱਲ. (People's Union for Civil Liberties) ਅਤੇ ਪੀ.ਯੂ.ਡੀ.ਆਰ. ਨਾਲ ਰਲ ਕੇ 1984 ਦੇ ਦਿੱਲੀ ਦੰਗਿਆਂ ਬਾਰੇ ਵਿਸਥਾਰਤ ਰਿਪੋਰਟ 'ਹੂ ਆਰ ਗਿਲਟੀ' (ਦੋਸ਼ੀ ਕੌਣ) ਪ੍ਰਕਾਸ਼ਤ ਕਰਵਾਈ। 1990 ਵਿੱਚ ਕਸ਼ਮੀਰ ਬਾਰੇ ਰਿਪੋਰਟ, 'ਇੰਡੀਆ ਦੀ ਕਸ਼ਮੀਰ ਵਾਰ' (ਜੰਗ) ਛਪਵਾਈ। 1992 ਵਿੱਚ ਅਯੁੱਧਿਆ ਮਸਲੇ ਬਾਰੇ ਰਿਪੋਰਟ ਪੇਸ਼ ਕੀਤੀ। ਉਹ ਚੀਜ਼ਾਂ ਨੂੰ ਬਹੁਤ ਨੇੜਿਓਂ ਗੰਭੀਰਤਾ ਨਾਲ ਵੇਖਣ ਦੀ ਤੀਖਣ ਸੂਝ ਦਾ ਮਾਲਕ ਹੈ।

8 ਅਪ੍ਰੈਲ ਨੂੰ ਗ੍ਰਿਫਤਾਰੀ ਦੇ ਹੁਕਮਾਂ 'ਤੇ ਸੁਪਰੀਮ ਕੋਰਟ ਦੇ ਜਸਟਿਸਾਂ ਦਾ ਕਰੋਨਾ ਦੇ ਸਮੇਂ ਇੱਕ ਹਫਤੇ ਦਾ ਸਮਾਂ ਦੇਣ ਲਈ ਧੰਨਵਾਦ ਕਰਦਿਆਂ ਨਵਲੱਖਾ ਨੇ ਬੋਬ ਮਾਰਲੇ ਦੀ ਕਵਿਤਾ ਲਿਖੀ,

'ਕੀ ਤੁਸੀਂ ਗਾਓਗੇ, ਅਜ਼ਾਦੀ ਦੇ ਗੀਤ
ਜਿਨ੍ਹਾਂ ਗੀਤਾਂ ਲਈ ਮੈਂ ਅੱਜ ਤੱਕ ਸੰਘਰਸ਼ ਕੀਤੇ
ਕੀ ਤੁਸੀਂ ਨਹੀਂ ਗਾਓਗੇ ਉਸ ਅਜ਼ਾਦੀ ਦੇ ਗੀਤ'

ਉਸ ਨੇ ਲੰਬੇ ਪੱਤਰ ਵਿੱਚ ਲਿਖਿਆ ਕਿ ਇਹ ਅਫਸਪਾ, ਯੂ.ਏ.ਪੀ.ਏ. ਵਰਗੇ ਕਾਨੂੰਨ ਜਿਨ੍ਹਾਂ ਲਈ ਮੈਂ ਜ਼ਿੰਦਗੀ ਭਰ ਸੰਘਰਸ਼ ਕੀਤੇ, ਇਹ ਆਮ ਸੰਵਿਧਾਨਕ ਹੱਕਾਂ ਨੂੰ ਸਿਰਪਰਨੇ ਕਰ ਦਿੰਦੇ ਹਨ ਜਿਵੇਂ ਆਮ ਕਾਨੂੰਨ ਦੀ ਭਾਸ਼ਾ ਵਿੱਚ ਲਿਖਿਆ ਜਾਂਦਾ ਹੈ, "ਕੋਈ ਵੀ ਵਿਅਕਤੀ ਓਨੀ ਦੇਰ ਬੇਕਸੂਰ ਹੈ ਜਿੰਨੀ ਦੇਰ ਉਸ 'ਤੇ ਦੋਸ਼ ਸਾਬਤ ਨਹੀਂ ਹੋ ਜਾਂਦਾ" ਪਰ ਇਨ੍ਹਾਂ ਕਾਨੂੰਨਾਂ ਅਧੀਨ, "ਕੋਈ ਵੀ ਵਿਅਕਤੀ ਓਨੀ ਦੇਰ ਕਸੂਰਵਾਰ ਹੈ ਜਿੰਨੀ ਦੇਰ ਉਹ ਆਪਣੇ ਆਪ ਨੂੰ ਬੇਕਸੂਰ ਸਾਬਤ ਨਹੀਂ ਕਰਦਾ।"

ਉਸ ਦੀ ਪਤਨੀ 'ਸਾਹਿਬਾ' ਉਸ ਦੀ ਸਿਹਤ ਬਾਰੇ ਚਿੰਤਤ ਹੁੰਦੀ ਹੋਈ ਜੇਲ੍ਹਾਂ ਦੀਆਂ ਅਣਮਨੁੱਖੀ ਹਾਲਤਾਂ ਦਾ ਜਿਕਰ ਕਰਦੀ ਹੋਈ ਲਿਖਦੀ ਰਹਿੰਦੀ ਹੈ

'ਕਿਸ ਕਿਸ ਕੋ ਗ੍ਰਿਫਤਾਰ ਕਰੋਗੇ, ਲੋਕਾਂ ਦੀ ਆਵਾਜ਼ ਹੋਰ ਤਿੱਖੀ ਹੁੰਦੀ ਜਾਣੀ ਹੈ।'

94632-18707

## ਪੰਜ ਲੱਖ ਦਾ ਇਨਾਮ



*ਕੁਲਵੰਤ ਸਿੰਘ ਬਠਿੰਡਾ*

'ਕਰਨੀ' ਵਾਲੇ ਬਾਬੇ ਕਰਨ ਧਿਆਨ ਜੀ, ਤਰਕਾਂ ਦੀ ਸਭਾ ਕਰਤਾ ਐਲਾਨ ਜੀ, ਸ਼ਰਤਾਂ ਦੇ ਤਹਿਤ ਜਿਹੜਾ ਡੰਡਾ-ਡੁੱਕ ਲੇ, ਉਹੀ ਪੰਜ ਲੱਖ ਦਾ ਇਨਾਮ ਚੁਕਲੇ।
ਫਾਇਦਾ ਚੁੱਕੇ ਲੱਗੀ ਹੈ ਨਗਾਰੇ ਚੋਟ ਦਾ, ਨੰਬਰ ਦਏ ਦੱਸ ਸੀਲ ਬੰਦ ਨੋਟ ਦਾ, ਨਕਲ ਕਰੰਸੀ ਨੋਟ ਦੀ ਬਨਾ ਦਏ, ਸਾਡੀ ਰੱਖੀ ਚੀਜ਼ ਲੱਭ ਕੇ ਦਿਖਾ ਦਏ ।
ਜਿਹੜੀ ਚੀਜ਼ ਮੰਗੀਏ ਹਵਾ ਚੋਂ ਦੇਣ ਜੀ, ਨਿੱਕੀ ਮੋਟੀ ਹੋਵੇ ਜਾਂ ਸੋਨੇ ਦੀ ਚੇਨ ਜੀ, ਭੂਤ ਤੇ ਪ੍ਰੇਤ ਜਾਂ ਦਿਖਾਉਣ ਕੋਕੋ ਨੂੰ, ਸ਼ਕਤੀ ਨਾਲ ਕਾਗਜੋਂ ਮਿਟਾਉਣ ਫੋਟੋ ਨੂੰ।
ਉਹਦੀ ਸ਼ਕਤੀ ਦਾ ਮੰਨੀਏ ਕਮਾਲ ਜੀ, ਲਾਈਏ ਜਿੰਦਾ ਕਮਰੇ ਚੋਂ ਆ ਜੇ ਬਾਹਰ ਜੀ, ਹੱਥ ਰੇਖਾ ਚਿੱਤਰਾਂ ਨੂੰ ਦੇਖ ਦੱਸ ਦੇ, ਕਿੰਨੇ ਰੋਗੀ ਮਰੇ ਕਿੰਨੇ ਘੁੱਗ ਵਸਦੇ।
ਸਾਰੇ ਬਾਬੇ ਭਾਵੇਂ ਬੈਠ ਜਾਣ ਜੁੜ ਕੇ, ਪਾਣੀ 'ਤੇ ਕੋਈ ਪੈਦਲ ਦਿਖਾ ਦੇ ਤੁਰ ਕੇ, ਉਹ ਵੀ ਆ ਜੇ ਛੇਤੀ ਤੇ ਕਰੇ ਨਾ ਘੌਲ ਜੀ, ਪਾਣੀ ਤੋਂ ਬਣਾ ਦੇ ਜਿਹੜਾ ਪਟਰੌਲ ਜੀ।
ਧੂਣੀਆਂ ਲਾ ਜਿਹੜੇ ਕਰਦੇ ਤਪੱਸਿਆ, ਉਹਨਾਂ ਲਈ ਵੀ ਇਹ ਹੈ ਇਨਾਮ ਰੱਖਿਆ, ਜਿਹੜਾ ਕਹਿੰਦਾ ਡੋਰੀ ਸਾਡੀ ਪੱਕੀ ਰੱਬ ਤੇ, ਨੰਗੇ ਪੈਰੀਂ ਬਿਨ੍ਹਾਂ ਜਲੇ ਖੜੇ ਅੱਗ ਤੇ।
ਜਿਹੜਾ ਕਹਿੰਦਾ ਇਹ ਗੱਲ ਜਮਾਂ ਪਾਸ਼ ਜੀ, ਪੂਰੀ ਹੁੰਦੀ ਸੱਚੇ ਮਨੋਂ ਅਰਦਾਸ ਕਰਕੇ, ਤੇ ਘੱਟ ਕਰ ਦਏ ਮਹਿੰਗਾਈ ਨੂੰ, ਨਾਲੇ ਲਾਹ ਲੇ ਕੱਚੇ ਦੁੱਧ ਤੋਂ ਮਲਾਈ ਨੂੰ।
ਗੱਲ ਉਹ ਵੀ ਸੁਣੇ ਮੇਰੀ ਕਰ ਕੰਨ ਜੀ, ਕਿ ਜਿਹੜਾ ਕਹਿੰਦਾ ਗੜਿਆਂ ਨੂੰ ਦੇਵਾਂ ਬੰਨ੍ਹ ਜੀ, ਪੀਰ ਤੇ ਫਕੀਰ ਕਿੰਨੇ ਵੀ ਧਿਆਵੇ ਜੀ, ਉਤਾਂਹ ਤੋਂ ਸੁਟੀ ਚੀਜ਼ ਰੋਕ ਕੇ ਦਿਖਾਵੇ ਜੀ।
ਇਹ ਵੀ ਤਾਂ ਨਿਰੀ ਹੈ ਮਧਾਣੀ ਪਾਣੀ ਚ, ਜਿਹੜੇ ਕਹਿੰਦੇ ਆਤਮਾ ਹੁੰਦੀ ਪ੍ਰਾਣੀ 'ਚ, ਅੱਖਾਂ ਬੰਨ੍ਹ ਸਾਡੀ ਕੋਈ ਲਿਖਤ ਪੜ ਦਏ, ਪੁਨਰ ਜਨਮ ਨੂੰ ਕੋਈ ਸਿਧ ਕਰ ਦਏ।
ਧੋਖੇਧੜੀ ਵਾਲਾ ਵਰਤੇ ਨਾ ਢੰਗ ਜੀ, ਪੰਜ ਮਿੰਟ ਨਬਜ ਦਏ ਕਰ ਬੰਦ ਜੀ। ਉਹ ਵੀ ਲੈ ਜੇ ਜਿੱਤ ਪੰਜ ਲੱਖ ਨੋਟਾਂ ਨੂੰ, ਹਵਾ ਚ ਜੋ ਉੱਡ ਕੇ ਦਿਖਾ ਦੇ ਲੋਕਾਂ ਨੂੰ।
ਸਾਡੀ ਸਾਰੀ ਜਨਤਾ ਨੂੰ ਹੈ ਅਪੀਲ ਜੀ, ਹਰ ਥਾਂ 'ਤੇ ਕੰਮ ਕਰਦੀ ਦਲੀਲ ਜੀ, ਪਰਖੋ ਪਹਿਲਾਂ ਤੇ ਫੇਰ ਅਪਣਾਓ ਜੀ, ਵਿਹਲੜਾਂ ਤੋਂ ਐਵੇਂ ਲੁੱਟ ਨਾ ਕਰਾਓ ਜੀ।

98156 08545

## ਪੈੜਾਂ ਕਿਸੇ ਦੇ ਆਖਿਆਂ ਚਾਨਣ, ਹਨੇਰਾ ਬਣ ਨਹੀਂ ਜਾਂਦਾ,

*ਯਾਦ ਸਦੀਵੀ*

## ਭਗਤ ਸਿੰਘ


ਜਨਮ : 28 ਸਤੰਬਰ

ਕਲਮ ਦਾ ਧਨੀ ਤਾਂ ਉਹ ਹੈ ਹੀ ਸੀ। ਹਿੰਦੀ, ਉਰਦੂ, ਪੰਜਾਬੀ ਤੇ ਅੰਗਰੇਜੀ ਵਿੱਚ ਉਸਨੂੰ ਬਰਾਬਰ ਦੀ ਮੁਹਾਰਤ ਹਾਸਲ ਸੀ। ਉਹਨਾਂ ਦਿਨਾਂ ਵਿੱਚ ਕਾਮਰੇਡ ਸੋਹਣ ਸਿੰਘ ਜੋਸ਼ ਅੰਮ੍ਰਿਤਸਰ ਤੋਂ ਗੁਰਮੁਖੀ ਅਤੇ ਉਰਦੂ ਵਿੱਚ ਇੱਕ ਮਹੀਨਾਵਾਰ ਰਸਾਲਾ 'ਕਿਰਤੀ' ਕੱਢਦੇ ਸਨ। ਭਗਤ ਸਿੰਘ ਉਸ ਵਿੱਚ ਲਗਾਤਾਰ ਲਿਖਦਾ ਸੀ। ਵੱਖੋ ਵੱਖਰੇ ਨਾਵਾਂ ਹੇਠ ਇਨਕਲਾਬੀ ਸ਼ਹੀਦਾਂ ਦੀਆਂ ਜੋ ਜੀਵਨੀਆਂ ਛਪੀਆਂ, ਉਹ ਭਗਤ ਸਿੰਘ ਦੀ ਕਲਮ ਦੀ ਹੀ ਦੇਣ ਸਨ। ਹਿੰਦੀ ਵਿੱਚ ਉਸਨੇ ਖਾਸ ਕਰਕੇ ਪ੍ਰਤਾਪ ਅਤੇ ਪ੍ਰਭਾ (ਕਾਨ੍ਹਪੁਰ), ਮਹਾਂਰਥੀ (ਦਿੱਲੀ) ਅਤੇ ਚਾਂਦ (ਇਲਾਹਾਬਾਦ) ਵਿੱਚ ਵੀ ਲਿਖਿਆ। ਅੰਗਰੇਜੀ ਵਿੱਚ ਲਿਖੇ ਉਸਦੇ ਲੇਖ, ਅਦਾਲਤ ਵਿੱਚ ਦਿੱਤੇ ਉਸਦੇ ਬਿਆਨ, ਚਿੱਠੀਆਂ ਅਤੇ ਪਰਚੇ ਆਦਿ ਉਸਦੀ ਵਿਲੱਖਣ ਸ਼ੈਲੀ ਦਾ ਪ੍ਰਮਾਣ ਹਨ। ਨੌਜਵਾਨ ਭਾਰਤ ਸਭਾ ਦੇ ਐਲਾਨਨਾਮੇ ਦਾ ਅੰਗਰੇਜ਼ੀ ਅਨੁਵਾਦ ਭਗਵਤੀ ਚਰਨ ਨੇ ਭਗਤ ਸਿੰਘ ਨਾਲ ਮਿਲ ਕੇ 1928 ਵਿੱਚ ਤਿਆਰ ਕੀਤਾ। ਭਾਸ਼ਾ, ਸ਼ੈਲੀ ਅਤੇ ਦੇਸ਼ ਦੇ ਉਸ ਸਮੇਂ ਦੇ ਰਾਜਨੀਤਿਕ ਪੱਧਰ ਨੂੰ ਵੇਖਦੇ ਹੋਏ, ਵਿਚਾਰਾਂ ਦੀ ਪ੍ਰਪੱਕਤਾ ਦੇ ਪੱਖੋਂ ਅੱਜ ਵੀ ਇਸਦਾ ਇਤਿਹਾਸਕ ਮਹੱਤਵ ਹੈ। ਅਸੈਂਬਲੀ ਵਿੱਚ ਬੰਬ ਸੁੱਟਣ ਤੋਂ ਬਾਅਦ ਫੜ੍ਹੇ ਜਾਣ 'ਤੇ ਉਸਨੇ ਅਦਾਲਤ ਵਿੱਚ ਜੋ ਬਿਆਨ ਦਿੱਤਾ ਉਹ ਤਾਂ ਉਸ ਸਮੇਂ ਇੱਕ ਅੰਤਰਰਾਸ਼ਟਰੀ ਪੱਧਰ ਦਾ ਦਸਤਾਵੇਜ ਬਣ ਗਿਆ ਸੀ।

ਉਸਨੂੰ ਲਿਖਣ ਦਾ ਬੇਹੱਦ ਸੌਕ ਸੀ। ਉਹ ਜਦੋਂ ਵੀ ਕਾਨ੍ਹਪੁਰ ਆਉਂਦਾ ਤਾਂ ਆਪਣੇ ਨਾਲ ਦੋ ਚਾਰ ਕਿਤਾਬਾਂ ਜਰੂਰ ਲੈ ਕੇ ਆਉਂਦਾ। ਬਾਅਦ ਵਿੱਚ ਫਰਾਰ ਜੀਵਨ ਦੌਰਾਨ ਜਦੋਂ ਉਸ ਨਾਲ ਰਹਿਣ ਦਾ ਮੌਕਾ ਮਿਲਿਆ ਤਾਂ ਵੇਖਿਆ ਕਿ ਪਿਸਤੌਲ ਤੇ ਕਿਤਾਬ ਨਾਲ ਉਸਦਾ ਚੌਵੀ ਘੰਟਿਆਂ ਦਾ ਸਾਥ ਸੀ। ਮੈਨੂੰ ਇੱਕ ਵੀ ਅਜਿਹਾ ਮੌਕਾ ਯਾਦ ਨਹੀਂ ਜਦੋਂ ਮੈਂ ਉਸ ਕੋਲ ਕੋਈ ਨਾ ਕੋਈ ਕਿਤਾਬ ਨਾ ਵੇਖੀ ਹੋਵੇ।

**ਸ਼ਿਵ ਵਰਮਾ**

## ਜੀਵਨ ਫਲਸਫਾ


ਜਨਮ : 16 ਸਤੰਬਰ

...ਪਰ ਇਹ ਸਭ ਹੁੰਦਿਆਂ ਵੀ ਅਸੀਂ ਜੀਣਾ ਹੈ, ਜ਼ਿੰਦਗੀ ਵੱਲ ਆਪਣਾ ਫਰਜ਼ ਪੂਰਾ ਕਰਨਾ ਹੈ, ਸੰਘਰਸ਼ ਨੂੰ ਨਵੇਂ ਇਰਾਦੇ ਨਾਲ ਜਾਰੀ ਰੱਖਣਾ ਹੈ ਅਤੇ ਇੱਕ ਅਜਿਹੇ ਪ੍ਰਬੰਧ ਦੀ ਕਾਇਮੀ ਲਈ ਜੱਦੋ ਜਹਿਦ ਕਰਨੀ ਹੈ, ਜਿਸ ਵਿੱਚ ਜਬਰ ਤੇ ਲੁੱਟ ਲਈ ਕੋਈ ਥਾਂ ਨਾ ਹੋਵੇ। ਜਿਸ ਵਿੱਚ ਦਲੀਲ ਪ੍ਰਧਾਨ ਹੋਵੇ ਤੇ ਅੰਧਵਿਸ਼ਵਾਸ ਦੀ ਕੋਈ ਥਾਂ ਨਾ ਹੋਵੇ। ਰੱਬ ਤੇ ਕਲਪਿਤ ਦੇਵੀ ਦੇਵਤਿਆਂ ਦੀ ਅਣਹੋਂਦ ਇਸ ਅੰਧਵਿਸ਼ਵਾਸ ਨੂੰ ਜਨਮ ਦਿੰਦੀ ਹੈ। ਇਸ ਅੰਧਵਿਸ਼ਵਾਸ ਨੇ ਹੀ ਧਰਮਾਂ ਦੇ ਪੁਆੜਿਆਂ ਨੂੰ ਹੋਂਦ ਵਿੱਚ ਲਿਆਂਦਾ ਹੈ, ਜਿਨ੍ਹਾਂ ਨੇ ਬੇਹੱਦ ਮਨੁੱਖੀ ਖ਼ੂਨ ਡੋਲ੍ਹਿਆ ਹੈ। ਜੇ ਅੰਧਵਿਸ਼ਵਾਸ ਦੀਆਂ ਜੜ੍ਹਾਂ ਮੁਕਾਈਆਂ ਜਾਣ ਤਾਂ ਯਕੀਨ ਨਾਲ ਕਿਹਾ ਜਾ ਸਕਦਾ ਹੈ ਕਿ ਮਨੁੱਖ ਵਿਗਿਆਨਕ ਜੀਵਨ ਫਲਸਫੇ ਜਾਂ ਜੀਵਨ ਜਾਂਚ ਦਾ ਮਾਲਕ ਹੋ ਸਕਦਾ ਹੈ। ਜਿਸ ਨਾਲ ਉਹ ਆਪਣੇ ਆਲੇ ਦੁਆਲੇ ਦਾ ਸਹੀ ਦ੍ਰਿਸ਼ਟੀ ਨਾਲ ਵਿਸ਼ਲੇਸ਼ਣ ਕਰਕੇ ਜੀਵਨ ਨੂੰ ਸਫਲ ਕਰ ਸਕਦਾ ਹੈ।

**ਗੁਰਸ਼ਰਨ ਸਿੰਘ**

## ਜੀਵਨ ਰਾਹ


ਜਨਮ 8 ਸਤੰਬਰ

ਐਸੇ ਪੱਥਰ ਨੂੰ ਹੱਥ ਨਾ ਪਾਓ, ਜਿਹੜਾ ਤੁਸੀਂ ਚੁੱਕ ਨਹੀਂ ਸਕਣਾ। ਸਿਰਫ ਓਨਾ ਦੂਰ ਤੁਰ ਕੇ ਜਾਓ, ਜਿੱਥੋਂ ਤੁਸੀਂ ਵਾਪਸ ਆ ਸਕਦੇ ਹੋ।

ਜੇ ਨਦੀ ਵਿੱਚ ਪਾਣੀ ਗਿੱਟਿਆਂ ਤੱਕ ਹੋਵੇ ਤਾਂ ਆਪਣਾ ਪਜਾਮਾ ਗੋਡਿਆਂ ਤੱਕ ਨਾ ਚੁੱਕੋ।

ਪਰਬਤ ਵਾਸੀ ਸਿੱਧੇ ਰਸਤੇ ਨੂੰ ਤਰਜੀਹ ਦਿੰਦੇ ਹਨ। ਇਹ ਵਧੇਰੇ ਮੁਸਕਲ, ਵਧੇਰੇ ਖਤਰਨਾਕ ਹੋ ਸਕਦਾ ਹੈ, ਪਰ ਛੋਟਾ ਹੁੰਦਾ ਹੈ। ਇਹ ਕਿਸੇ ਦੀ ਮੌਤ ਬਣ ਸਕਦਾ ਹੈ। ਪਰ ਬੰਦੇ ਨੂੰ ਕਿਤੇ ਜਲਦੀ ਉਸਦੀ ਮੰਜ਼ਿਲ ਤੱਕ ਪੁਚਾ ਦਿੰਦਾ ਹੈ।

ਸਪੱਸ਼ਟ ਵਿਚਾਰ ਸਪੱਸ਼ਟ ਤੇ ਸਾਦੇ ਸ਼ਬਦਾਂ ਵਿਚ ਬਿਆਨ ਕਰੋ; ਅਸਪੱਸ਼ਟ ਵਿਚਾਰਾਂ ਨੂੰ ਕਦੇ ਲਫ਼ਜ਼ਾਂ ਦਾ ਜ਼ਾਮਾ ਹੀ ਨਾ ਪੁਆਓ।

ਰਸੂਲ ਹਮਜ਼ਾਤੋਵ

## ਅਸਾਂ ਤਾਂ ਰੋਜ਼ ਦਿੱਸਣਾ ਹੈ, ਸੂਹੀ ਪ੍ਰਭਾਤ ਦੇ ਵਾਂਗੂੰ।''...ਹਮਰਾਹੀ

### ਕਲਾ ਦਾ ਧਰਮ

ਜਨਮ : 9 ਸਤੰਬਰ

ਇੱਕ ਪ੍ਰਸ਼ਾਸਨਿਕ ਅਧਿਕਾਰੀ ਆਪਣੀ ਟ੍ਰੇਨਿੰਗ ਦੌਰਾਨ ਗੁਜਰੇ ਪਲਾਂ ਨੂੰ ਯਾਦ ਕਰਦਿਆਂ ਦਸਦਾ ਹੈ ਕਿ ਦੁਨੀਆਂ ਦੀਆਂ 10 ਪ੍ਰਮੁੱਖ ਯੂਨੀਵਰਸਿਟੀਆਂ ਚੋਂ ਇੱਕ ਜਵਾਹਰ ਲਾਲ ਯੂਨੀਵਰਸਿਟੀ ਦਿੱਲੀ ਦੇ ਮੁੱਖ ਗੇਟ 'ਤੇ ਯੁੱਗ ਕਵੀ ਪਾਸ਼ ਦੀ ਲਿਖੀ ਕਵਿਤਾ ਹਰੇਕ ਪੰਜਾਬੀ ਪਿਆਰੇ ਲਈ ਮਾਣ ਮੱਤੀ ਗੱਲ ਹੈ। ਰਾਜਧਾਨੀ ਦੇ ਉੱਘੇ ਚਿੰਤਕ ਪ੍ਰੋ. ਅਪੂਰਵਾਨੰਦ ਇਹ ਦੱਸਦਿਆਂ ਕਿ ਇਸ ਯੂਨੀਵਰਸਿਟੀ ਦੇ ਹਰ ਵਿਭਾਗ ਦੀਆਂ ਕੰਧਾਂ ਪਾਸ਼ ਦੀਆਂ ਕਵਿਤਾਵਾਂ ਦੀਆਂ ਟੂਕਾਂ ਨਾਲ ਭਰੀਆਂ ਪਈਆਂ ਹਨ, ਇਸ ਮਾਣ ਨੂੰ ਦੂਣਾ ਚੌਣਾ ਕਰਦੇ ਹਨ। ਉਹਨਾਂ ਅਨੁਸਾਰ ਪਾਸ਼ ਦਾ ਹਿੰਦੀ ਵਿੱਚ ਬਹੁਤ ਵੱਡਾ ਪਾਠਕ ਵਰਗ ਹੈ। ਜਿਹੜਾ ਪਾਸ਼ ਨੂੰ ਆਪਣਾ ਕਵੀ ਸਮਝਦਾ ਹੈ। ਏਸ਼ੀਆ ਦੇ ਵੱਕਾਰੀ ਪੁਰਸਕਾਰ ਜੇਤੂ ਨਾਮਵਰ ਨਿਡਰ, ਬੇਬਾਕ ਪੱਤਰਕਾਰ ਰਵੀਸ਼ ਕੁਮਾਰ ਪਾਸ਼ ਦੀ 'ਸਭ ਤੋਂ ਖਤਰਨਾਕ' ਨਾਂ ਦੀ ਪ੍ਰਸਿੱਧ ਕਵਿਤਾ ਨੂੰ ਸੀ.ਬੀ.ਐੱਸ.ਈ. ਦੇ ਸਿਲੇਬਸ 'ਚੋਂ ਕੱਢੇ ਜਾਣ 'ਤੇ ਟਿੱਪਣੀ ਕਰਦੇ ਆਖਦੇ ਹਨ, ਕਿ ਪਾਸ਼ ਦੀ ਕਵਿਤਾ ਤੋਂ ਸਰਕਾਰ ਨੂੰ ਇਸ ਲਈ ਡਰ ਲਗਦਾ ਹੈ ਕਿਉਂਕਿ ਉਹ ਜਗਾਉਂਦੀ ਹੈ, ਰਾਹ ਵਿਖਾਉਂਦੀ ਹੈ। ਪਾਸ਼ ਦੀ ਕਵਿਤਾ ਵਿੱਚ ਸੁਪਨੇ ਹਨ, ਪ੍ਰਵਾਜ ਹੈ, ਉੱਠਣ ਲਈ ਪ੍ਰੇਰਨਾ ਹੈ ਤੇ ਜ਼ਿੰਦਗੀ/ਸਮਾਜ ਨੂੰ ਬਦਲਣ ਲਈ ਚੇਤਨਾ ਦਾ ਚਾਨਣ ਹੈ। ਇਹੋ ਕਲਾ ਦਾ ਧਰਮ ਹੈ।

---

### 'ਕਿਸਮਤ'



ਬੇਹਿੰਮਤਾਂ ਨੇ ਬੇਹਿੰਮਤੀ ਦਾ,
ਬੇਅਕਲਾਂ ਨੇ ਬੇਅਕਲੀ ਦਾ
ਮਜਬੂਰਾਂ ਨੇ ਮਜਬੂਰੀ ਦਾ
ਨਾਂ ਰੱਖ ਦਿੱਤਾ ਏ ਕਿਸਮਤ

**ਸਾਬਿਰ ਅਲੀ ਸਾਬਿਰ**

---

ਜੋ ਆਦਮੀ ਜ਼ਿੰਦਗੀ ਨੂੰ ਪਿਆਰ ਨਹੀਂ ਕਰਦਾ, ਉਹ ਉਸਨੂੰ ਬਦਲਣ ਲਈ ਵੀ ਨਹੀਂ ਲੜ ਸਕਦਾ।

**ਸ਼ਹੀਦ ਭਗਤ ਸਿੰਘ**

### ਬਲਾਈਂਡ ਸਪੌਟ

ਮਨੁੱਖੀ ਅੱਖ ਦੀ ਬਣਤਰ ਇਸ ਤਰ੍ਹਾਂ ਦੀ ਹੈ ਕਿ ਇਸ ਦੇ ਨਜਰ ਖੇਤਰ ਵਿੱਚ ਇੱਕ ਬਿੰਦੂ ਅਜਿਹਾ ਹੁੰਦਾ ਹੈ ਜਿੱਥੇ ਸਥਿਤ ਕੋਈ ਵੀ ਚੀਜ਼ ਇਸ ਨੂੰ ਨਜ਼ਰ ਨਹੀਂ ਆਉਂਦੀ। ਡਾਕਟਰ ਇਸ ਨੂੰ ਬਲਾਈਂਡ ਸਪੌਟ ਨਾਂ ਦਿੰਦੇ ਹਨ। ਸਾਨੂੰ ਇਸ ਔਗੁਣ ਦਾ ਪਤਾ ਨਹੀਂ ਚਲਦਾ ਕਿਉਂਕਿ ਸਾਡਾ ਦਿਮਾਗ ਆਸੇ ਪਾਸੇ ਦੀ ਜਾਣਕਾਰੀ ਨਾਲ ਉਸ ਬਿੰਦੂ ਨੂੰ ਪੂਰ ਲੈਂਦਾ ਹੈ। ਮੈਨੂੰ ਲੱਗਦਾ ਹੈ ਕਿ ਬੌਧਿਕ ਜ਼ਿੰਦਗੀ ਵਿੱਚ ਬਹੁਤੇ ਮਨੁੱਖਾਂ ਲਈ ਇਹ ਬਲਾਈਂਡ ਸਪੌਟ ਉਸ ਦਾ ਆਪਣਾ ਧਰਮ ਹੈ। ਚੰਗੇ ਭਲੇ ਸਿਆਣੇ ਬਿਆਣੇ ਬੰਦੇ ਵੀ ਜੋ ਬਾਕੀ ਹਰ ਵਰਤਾਰੇ ਨੂੰ ਤਰਕ ਨਾਲ ਸਮਝਣ ਦੀ ਯੋਗਤਾ ਰੱਖਦੇ ਹਨ, ਆਪਣੇ ਧਰਮ ਦੀ ਤਰਕਹੀਣਤਾ ਨੂੰ ਸਮਝਣ ਤੋਂ ਅਸਮਰੱਥ ਹੁੰਦੇ ਹਨ।

**ਸੁਭਾਸ਼ ਪਰਹਾਰ**

###  ਨਸ਼ਤਰਾਂ 

ਮੂੰਹ ਬੰਨ੍ਹ ਕੇ ਜ਼ੁਬਾਨ ਬੰਦ ਰੱਖਣੀ
ਕੀ ਏਸ ਨੂੰ ਕੋਰੋਨਾ ਆਖਦੇ ?

***

ਇਕੱਠੇ ਹੋਣ 'ਤੇ ਪਾਬੰਦੀਆਂ ਜੜ੍ਹੀਆਂ,
ਭੁੱਲ ਜਾ ਹੱਕਾਂ ਦੀ ਗੱਲ ਨੂੰ।

***

ਨਿੱਜੀਕਰਨ ਦੀ ਮਹਾਂਮਾਰੀ ਚੰਦਰੀ,
ਰੋਟੀ, ਰੁਜਗਾਰ ਖਾ ਗਈ।

***

ਫੌਜੀ ਲਾ ਗਿਆ ਰਾਤ ਦਾ ਕਰਫਿਊ,
ਹਨੇਰੇ ਚ ਕਰੋਨਾ ਭੱਜਦਾ।

***

ਠੇਕਿਆਂ,ਬੱਸਾਂ ਚ ਨਾ ਕੋਈ ਖ਼ਤਰਾ,
ਸਕੂਲਾਂ ਚ ਕਰੋਨਾ ਆਖਦੇ।

***

ਥਾਣੇਦਾਰ ਤੇ ਬਲਾਤਕਾਰੀ ਰਲ ਗਏ,
ਦਫਾ 44, ਦਫਾ ਕਰੀਏ।



**ਜਗਸੀਰ ਜੀਦਾ**
94173-33203

*ਤਰਕਸ਼ੀਲਤਾ ਅਤੇ ਜੀਵਨ-7*

# ਤਰਕਸ਼ੀਲਤਾ ਨੂੰ ਖੁੰਡਾ ਕਰਦਾ ਸੰਦ : ਸਮਾਜਿਕ ਨਾ ਬਰਾਬਰੀ



**ਡਾ. ਸ਼ਿਆਮ ਸੁੰਦਰ ਦੀਪਤੀ**

ਤਰਕ ਮਨੁੱਖੀ ਜ਼ਿੰਦਗੀ ਦਾ ਅਟੁੱਟਵਾਂ ਅਮਲ ਹੈ, ਆਪਣੇ ਕੁਦਰਤੀ ਵਿਕਾਸ ਦੌਰਾਨ, ਮਨੁੱਖ ਜਦੋਂ ਬਾਕੀ ਜਾਨਵਰਾਂ ਤੋਂ ਵੱਖਰਾ ਹੁੰਦਾ ਹੈ, ਨਵੇਕਲੇ ਗੁਣਾਂ ਨਾਲ ਵਿਕਸਿਤ ਹੋ, ਆਪਣੇ ਵਿਕਾਸ ਦੇ ਸ਼ਿਖਰ 'ਤੇ ਪਹੁੰਚ (ਹੋਮੋਸੇਪੀਅਨ) ਰਿਹਾ ਸੀ ਤਾਂ ਉਸ ਦੇ ਅੰਦਰ ਇੱਕ ਹੋਰ ਖਾਸੀਅਤ ਜੁੜੀ, ਤਰਕਸ਼ੀਲ ਹੋਣਾ। ਤਰਕਸ਼ੀਲ ਵਿਅਕਤੀ ਉਹ ਹੈ ਜੋ ਸਵਾਲ ਕਰਦਾ ਹੈ। ਕਿਸੇ ਵੀ ਵਰਤਾਰੇ ਨੂੰ ਇਨ-ਬਿਨ ਨਹੀਂ ਸਵੀਕਾਰਦਾ।

ਤਰਕਸ਼ੀਲ ਹੋਣ ਦੀ ਪਹਿਲੀ ਪੌੜੀ ਹੈ, ਜਿਗਿਆਸੂ ਹੋਣਾ। ਉਂਞ ਕਈ ਜਾਨਵਰਾਂ ਦੇ ਹਾਵ-ਭਾਵ ਤੋਂ ਲਗਦਾ ਹੈ, ਜਿਵੇਂ ਉਨ੍ਹਾਂ ਦੇ ਅੰਦਰ ਵੀ ਜਿਗਿਆਸਾ ਹੈ, ਆਪਣੇ ਆਲੇ-ਦੁਆਲੇ ਬਾਰੇ, ਪਰ ਮਨੁੱਖ ਆਪਣੇ ਸ਼ਬਦਾਂ-ਬੋਲਾਂ ਰਾਹੀਂ ਉਨ੍ਹਾਂ ਨੂੰ ਪ੍ਰਗਟ ਕਰ ਸਕਦਾ ਹੈ ਤੇ ਸਪਸ਼ਟ ਤੌਰ 'ਤੇ ਜ਼ਾਹਿਰ ਕਰਦਾ ਹੈ ਕਿ ਉਸ ਨੂੰ ਫਲਾਂ ਵਰਤਾਰੇ ਪ੍ਰਤੀ ਸ਼ੰਕਾ ਹੈ। ਹੋ ਸਕਦਾ ਹੈ ਕਿ ਕੋਈ ਬੋਲ ਨਹੀਂ ਰਿਹਾ, ਜੋ ਕਿ ਅਕਸਰ ਅਸੀਂ ਦੇਖਦੇ ਹਾਂ, ਚੁੱਪ ਚਾਪ, ਸ਼ਾਂਤ ਨਜ਼ਰ ਆ ਰਿਹਾ ਹੁੰਦਾ ਹੈ। ਉਸ ਦਾ ਕੋਈ ਨਾ ਕੋਈ ਕਾਰਨ ਹੁੰਦਾ ਹੈ ਕਿ ਉਸਦੇ ਬੋਲਣ 'ਤੇ ਮਨਾਹੀ ਹੋਵੇ ਜਾਂ ਸਵਾਲ ਖੜ੍ਹੇ ਕਰਨ ਦੀ ਸਿਖਲਾਈ ਹੀ ਨਾ ਦਿੱਤੀ ਗਈ ਹੋਵੇ, ਕਿਸੇ ਤਰ੍ਹਾਂ ਦਾ ਕੋਈ ਡਰ ਵੀ ਹੋ ਸਕਦਾ ਹੈ। ਇਹ ਇੱਕ ਅਲੱਗ ਤੋਂ ਵਿਚਾਰਨ ਵਾਲਾ ਵਿਸ਼ਾ ਹੈ, ਪਰ ਇਹ ਨਹੀਂ ਹੋ ਸਕਦਾ ਕਿ ਉਹ ਜਿਗਿਆਸੂ ਨਾ ਹੋਵੇ। ਇਹ ਬਿਲਕੁਲ ਹੀ ਸੰਭਵ ਨਹੀਂ ਹੈ ਕਿ ਉਸ ਦੇ ਮਨ ਵਿੱਚ ਸਵਾਲ ਨਾ ਖੜ੍ਹੇ ਹੁੰਦੇ ਹੋਣ।

ਤਰਕ ਕਰਨ ਲਈ, ਸਵਾਲ ਖੜ੍ਹੇ ਕਰਨ ਲਈ, ਮਨੁੱਖ ਕੋਲ ਕੁਦਰਤੀ ਅੰਗ ਦਿਮਾਗ ਹੈ। ਉਸ ਦਿਮਾਗ ਦੇ ਅਨੇਕ ਹਿੱਸੇ ਹਨ, ਪਰ ਸਵਾਲ ਪੁੱਛਣ ਦੀ ਸਮਰੱਥਾ ਰੱਖਣ ਵਾਲਾ ਹਿੱਸਾ ਹੈ-'ਫਰੰਟਲ ਲੋਬ'। ਸਰੀਰ ਦੇ ਹੋਰ ਅੰਗਾਂ ਵਾਂਗ, ਇਹ ਕੁਦਰਤੀ ਅਮਲ ਵਿੱਚ ਵਿਕਸਿਤ ਹੋਇਆ ਹੈ। ਇਸੇ ਹਿੱਸੇ ਕਰਕੇ ਹੀ ਮਨੁੱਖ ਸੋਚਦਾ ਹੈ, ਸਵਾਲ ਕਰਦਾ ਹੈ ਤੇ ਸਮੱਸਿਆਵਾਂ ਦਾ ਹੱਲ ਲੱਭਦਾ ਹੈ। ਇਸ ਤਰੀਕੇ ਨਾਲ ਜੇਕਰ ਮਨੁੱਖ ਦੀ ਇੱਕ ਵਿਲੱਖਣਤਾ ਹੈ ਤਾਂ ਉਹ ਹੈ ਫੈਸਲਾ ਲੈਣ ਦੀ ਸਮਰੱਥਾ, ਜੋ ਕਿ ਇਸ ਹਿੱਸੇ ਵਿੱਚ ਪਈ ਹੈ। ਇਹ ਕਿਉਂ ਜੋ ਅਹਿਮ ਕਾਰਜ 'ਫੈਸਲੇ ਲੈਣ ਦਾ ਕਰਦਾ ਹੈ' ਇਸ ਲਈ ਬਾਕੀ ਅੰਗ/ਸਰੀਰ ਦੇ ਸਿਸਟਮ ਇਸ 'ਤੇ ਨਿਰਭਰ ਕਰਦੇ ਹਨ। ਕੀ ਖਾਣਾ ਹੈ, ਕੀ ਸਿਹਤਮੰਦ ਹੈ, ਉਸਦਾ ਫੈਸਲਾ। ਕਿਸੇ ਆਫਤ ਵੇਲੇ ਕਿਵੇਂ ਬਚਣਾ ਹੈ, ਉਸ ਦਾ ਫੈਸਲਾ। ਇਸ ਹਿੱਸੇ ਕੋਲ ਕੁਝ ਕੁਦਰਤੀ ਗੁਣ ਹਨ, ਪਰ ਸਮਾਜਿਕ ਪ੍ਰਾਣੀ ਹੋਣ ਕਰਕੇ, ਸਮਾਜਿਕ ਨਿਯਮਾਂ ਤਹਿਤ ਵਿਚਰਦੇ ਹੋਏ, ਕੁਝ ਫੈਸਲੇ ਲੈਣ ਦੇ ਤਰੀਕਿਆਂ ਦੀ ਸਿਖਲਾਈ ਲੈਣੀ ਪੈਂਦੀ ਹੈ। ਇਹ ਕਾਰਜ ਪਰਿਵਾਰ ਵੀ ਕਰਦਾ ਹੈ ਤੇ ਵਿੱਦਿਅਕ ਅਦਾਰੇ ਵੀ। ਇਹ ਸਿਖਲਾਈ ਕੀ ਹੈ? ਇਸ ਸਾਰੀ ਪ੍ਰਕ੍ਰਿਆ ਵਿੱਚ ਜਿਗਿਆਸਾ ਪਹਿਲੀ ਪੌੜੀ ਹੈ, ਸਵਾਲ ਖੜ੍ਹੇ ਹੋਣੇ ਦੂਸਰੀ ਅਤੇ ਫਿਰ ਕਿਸੇ ਤੋਂ ਜਵਾਬ ਲੈਣੇ ਤੀਸਰੀ। ਚੌਥੀ ਪੌੜੀ ਅਹਿਮ ਹੈ ਕਿ ਸਵਾਲਾਂ ਦੇ ਜਵਾਬ ਸੰਤੋਸ਼ਜਨਕ ਨਾ ਹੋਣ ਦੀ ਸੂਰਤ ਵਿੱਚ ਬਹਿਸ ਕਰਨੀ ਜਾਂ ਖੁਦ ਉਚੇਚੇ ਤੌਰ 'ਤੇ ਉਨ੍ਹਾਂ ਦੀ ਤਲਾਸ਼ ਕਰਨੀ ਹੈ। ਇਹ ਉਹ ਪੌੜੀ ਹੈ, ਜਦੋਂ ਸਿਖਲਾਈ ਦੀ ਲੋੜ ਪੈਂਦੀ ਹੈ। ਇਸ ਬਿੰਦੂ ਤੇ ਇਹ ਸਿੱਖਣਾ ਕਿ ਮਿਲ ਰਹੇ ਜਵਾਬਾਂ ਦੀ ਪਰਖ ਕਿਵੇਂ ਕਰਨੀ ਹੈ, ਸਹੀ ਜਵਾਬ ਕਿਸ ਤਰ੍ਹਾਂ ਤਲਾਸ਼ਣੇ ਹਨ? ਸਹੀ ਜਵਾਬ ਦੀ ਕਸਵੱਟੀ ਕੀ ਹੈ?

ਆਮ ਤੌਰ 'ਤੇ ਘਰ ਦੀ ਸਿਖਲਾਈ ਕਾਫੀ ਹੱਦ ਤੱਕ ਰਿਵਾਇਤੀ ਹੁੰਦੀ ਹੈ ਤੇ ਇਹ ਕਸਰ ਸਕੂਲ ਪੂਰੀ ਕਰਦਾ ਹੈ, ਖਾਸ ਕਰ ਉਦੋਂ ਜੇਕਰ ਪੜ੍ਹਾਈ ਵਿਗਿਆਨਕ ਤਰਜ ਵਾਲੀ ਹੈ। ਵਰਤਾਰਿਆਂ ਨੂੰ ਕਿਉਂ, ਕਿੱਥੇ, ਕਿਵੇਂ, ਕਦੋਂ ਕੀ ਦੀ ਤਰਜ 'ਤੇ ਸਿਰੇ ਚੜ੍ਹਾਉਣ ਵਾਲੀ ਹੋਵੇ। ਦਰਅਸਲ ਇਸ ਪੌੜੀ ਦਾ ਮਹੱਤਵ ਹੈ ਕਿ ਸਹੀ ਕਾਰਨ ਜਾਣਨ ਤੋਂ ਬਾਅਦ ਹੀ, ਉਸ ਦਾ ਨਿਪਟਾਰਾ ਹੋ ਸਕੇਗਾ। ਸਵਾਲ ਖੜ੍ਹੇ ਕਰਨਾ, ਜਿੱਥੇ ਇੱਕ ਪਾਸੇ ਮਨੁੱਖੀ ਵਿਕਾਸ ਦਾ ਸੂਚਕ ਹੈ, ਦੂਸਰੇ ਪਾਸੇ ਇਸ ਸਮਾਜਿਕ ਵਿਵਸਥਾ ਵਿੱਚ, ਇੱਕ ਖਾਸ ਵਰਗ ਲਈ ਇਹ ਚੁਣੌਤੀ ਭਰਿਆ ਕਾਰਜ ਵੀ ਹੈ ਜਦੋਂ ਉਸ ਵਰਗ ਦੀ ਕਾਰਗੁਜਾਰੀ ਅਤੇ ਵਿਚਾਰ-ਵਿਵਹਾਰ 'ਤੇ ਸਵਾਲ ਖੜ੍ਹੇ ਕੀਤੇ ਜਾਂਦੇ ਹਨ। ਇਹ ਸਵਾਲ ਖੜ੍ਹੇ ਕਰਨਾ ਉਨ੍ਹਾਂ ਨੂੰ ਬਰਦਾਸ਼ਤ ਨਹੀਂ ਹੁੰਦਾ ਤੇ ਉਹਨਾਂ ਦੀ ਕੋਸ਼ਿਸ਼ ਰਹਿੰਦੀ ਹੈ ਕਿ ਸਾਰੇ ਸਿਰ ਝੁਕਾ ਕੇ, ਹਾਂ ਜੀ ਹਾਂ ਜੀ, ਕਰਨ ਵਾਲੇ ਹੋਣ ਤੇ ਇਸ ਕੋਸ਼ਿਸ਼ ਤਹਿਤ ਉਹ ਨੇਮਾਂ/ਕਾਨੂੰਨਾਂ ਨੂੰ ਬਣਾਉਂਦੇ ਸੋਧਦੇ ਰਹਿੰਦੇ ਹਨ ਤੇ ਆਪਣੇ ਸਭਿਆਚਾਰਕ ਰੀਤੀ-ਰਿਵਾਜਾਂ ਨੂੰ ਇਸੇ ਮੰਸ਼ਾ ਦੇ ਤਹਿਤ ਪ੍ਰਚਾਰਦੇ ਹਨ। ਇਸ ਤਰ੍ਹਾਂ ਸਮਾਜਿਕ ਜੀਵਨ ਵਿੱਚ ਇਹ ਕਵਾਇਦ ਜਾਰੀ ਰੱਖਣ ਲਈ ਤੌਰ ਤਰੀਕੇ ਘੜੇ ਜਾਂਦੇ ਹਨ ਤੇ ਜਾਰੀ ਵੀ ਰੱਖੇ ਜਾਂਦੇ ਹਨ। ਇਨ੍ਹਾਂ ਸਾਰੇ ਤਰੀਕਿਆਂ ਵਿੱਚੋਂ 'ਨਾਬਰਾਬਰੀ' ਸਭ ਤੋਂ

ਕਾਰਗਰ ਹਥਿਆਰ ਹੈ ਜੋ ਇਸ ਮਨੁੱਖੀ ਵਿਲੱਖਣਤਾ, ਤਰਕਸ਼ੀਲਤਾ ਨੂੰ ਖੁੰਡਾ ਕਰਨ ਵਿੱਚ ਸਹਾਈ ਹੁੰਦਾ ਹੈ।

ਸਿਰਫ ਭਾਰਤੀ ਸਮਾਜ ਵਿੱਚ ਹੀ ਕੀ, ਪੂਰੇ ਵਿਸ਼ਵ ਵਿੱਚ ਵੀ ਨਜ਼ਰ ਮਾਰੀਏ ਤਾਂ ਕਈ ਤਰ੍ਹਾਂ ਦੀ ਨਾਬਰਾਬਰੀ ਦੇ ਪਸਾਰ ਨਜ਼ਰ ਆਉਂਦੇ ਹਨ। ਵੱਡੇ ਪੱਧਰ 'ਤੇ ਭਾਵੇਂ ਧਰਮ, ਰੰਗ ਅਤੇ ਖੇਤਰ ਆਦਿ ਕਾਰਨ ਹਨ, ਔਰਤ-ਮਰਦ ਦਾ ਵਖਰੇਵਾਂ ਵੀ ਇੱਕ ਅਜਿਹੇ ਢੰਗ ਨਾਲ ਸਿਰਜਿਆ ਗਿਆ ਹੈ ਕਿ ਉਸ ਦਾ ਪ੍ਰਭਾਵ ਵੀ ਕਾਫੀ ਡੂੰਘਾ ਹੈ, ਪਰ ਸਭ ਤੋਂ ਅਹਿਮ ਅਮੀਰੀ-ਗਰੀਬੀ ਵਾਲੀ ਨਾ ਬਰਾਬਰੀ ਹੈ। ਸਾਡਾ ਮੁਲਕ, ਇੱਕ ਹੋਰ ਵਿਸ਼ੇਸ਼ ਪੱਖ ਤੋਂ ਨਿਵੇਕਲਾ ਹੈ ਜਿੱਥੇ ਜਾਤ-ਪਾਤ ਦਾ ਪਸਾਰ, ਨਾਬਰਾਬਰੀ ਅਤੇ ਵਿਤਕਰੇ ਨੂੰ ਨਫ਼ਰਤ ਤੱਕ ਲੈ ਜਾਂਦਾ ਹੈ। ਇਸ ਦੇ ਤਹਿਤ ਤਰਕਸ਼ੀਲਤਾ ਦੇ ਗੁਣ ਨੂੰ ਖੁੰਡਾ ਕਰਨਾ ਸੌਖਾ ਹੋ ਜਾਂਦਾ ਹੈ ਅਤੇ ਇਸ ਦਾ ਅਸਰ ਵੀ ਲੰਮੇ ਸਮੇਂ ਤੱਕ, ਪੀੜ੍ਹੀ ਦਰ ਪੀੜ੍ਹੀ ਰਹਿੰਦਾ ਹੈ।

ਨਾਬਰਾਬਰੀ, ਜਿਸ ਤਰ੍ਹਾਂ ਕਿ ਇਸ ਦਾ ਅਰਥ, ਇਸ ਲਫਜ਼ ਵਿੱਚ ਹੀ ਦਰਜ ਹੈ-ਬਰਾਬਰ ਨਾ ਸਮਝਣਾ। ਇਸ ਵਿੱਚ ਉਚ-ਨੀਚ, ਵੱਡਾ-ਛੋਟਾ, ਚੰਗਾ-ਮਾੜਾ, ਸ਼ੁੱਧ-ਅਸ਼ੁੱਧ ਤੱਕ ਦੇ ਕਈ ਭਾਵ ਸ਼ਾਮਿਲ ਹਨ। ਇਹ ਸਿਰਫ ਕੁਝ ਕੁ ਫਰਕ ਵਾਲੇ ਨਹੀਂ ਹਨ, ਸਗੋਂ ਇੱਕ ਦੂਰੀ ਅਤੇ ਡੂੰਘੇ ਵਿਵਹਾਰਕ ਅਮਲ ਵਾਲੇ ਹਨ। ਇੱਕ ਦੂਸਰੇ ਨਾਲ ਮਿਲ ਬੈਠਣ, ਖਾਣ-ਪੀਣ, ਦੋਸਤੀ ਅਤੇ ਵੱਡੇ ਪੱਧਰ 'ਤੇ ਪਰਿਵਾਰਕ ਗਠਜੋੜ ਜਿਵੇਂ ਵਿਆਹ, ਵਿੱਚ ਸਾਫ ਝਲਕਦੇ ਹਨ। ਨਤੀਜੇ ਵਜੋਂ, ਇੱਕ ਵਰਗ ਹੀਣ ਭਾਵਨਾ ਦਾ ਸ਼ਿਕਾਰ ਰਹਿੰਦਾ ਹੈ ਤੇ ਦੂਸਰਾ ਉੱਚਤਾ ਦੇ ਭਾਵ ਨਾਲ ਪੂਰੇ ਆਤਮਵਿਸ਼ਵਾਸ ਨਾਲ, ਗਰਦਨ ਅਕੜਾਕੇ ਚਲਦਾ ਹੈ। ਉਹ ਦੂਸਰੇ ਦੀ ਨੀਵੀਂ ਗਰਦਨ 'ਤੇ ਹੀ ਖੁਸ਼ ਹੁੰਦਾ ਹੈ। ਇਕ ਲਈ 'ਓਏ' ਦਾ ਸੰਬੋਧਨ ਰਾਖਵਾਂ ਹੁੰਦਾ ਹੈ ਤੇ ਦੂਸਰੇ ਲਈ 'ਜੀ ਹਜ਼ੂਰ'।

ਸਮਾਜ ਵਿੱਚ ਅਮੀਰੀ-ਗਰੀਬੀ ਦੇ ਵਰਤਾਰੇ ਨੂੰ ਕੰਮ ਨਾਲ ਜੋੜ ਕੇ ਦੇਖਣ ਦੀ ਰਵਾਇਤ ਹੈ ਅਤੇ ਇਸ ਦੇ ਆਧਾਰ 'ਤੇ ਵਰਗ ਵੰਡ ਕੀਤੀ ਜਾ ਸਕਦੀ ਹੈ, ਜਿਸ ਵਿੱਚ ਨਿਮਨ, ਮੱਧ ਵਰਗ ਅਤੇ ਉੱਚ ਵਰਗ ਦਰਸਾਏ ਜਾਂਦੇ ਹਨ। ਜਿਵੇਂ ਅਸੀਂ ਦੇਖਦੇ ਹਾਂ ਅਧਿਕਾਰੀ-ਚਪੜਾਸੀ, ਮਾਲਿਕ-ਨੌਕਰ, ਮੈਨੇਜਰ-ਕਰਮਚਾਰੀ, ਜਗੀਰਦਾਰ-ਖੇਤ ਮਜ਼ਦੂਰ ਆਦਿ। ਇਹ ਵਰਗ ਵੰਡ ਕੰਮ ਤੱਕ ਸੀਮਤ ਰਹੇ ਤਾਂ ਕੋਈ ਗਲ ਨਹੀਂ ਪਰ ਇਹ ਇੱਕ ਦੂਰੀ ਬਣਦੀ ਹੈ ਤੇ ਉਸ ਦਾ ਪ੍ਰਭਾਵ ਦੂਰ ਤੱਕ ਜਾਂਦਾ ਹੈ। ਰੋਜ਼ਮਰਾ ਦੀ ਜ਼ਿੰਦਗੀ ਵਿੱਚ ਵੀ ਗਲਬਾਤ, ਪਹਿਰਾਵੇ, ਖਾਣ-ਪੀਣ ਵਿੱਚ ਇਹ ਸਭ ਝਲਕਦਾ ਹੀ ਹੈ। ਇਹ ਆਧਾਰ ਕੰਮ ਅਤੇ ਤਨਖਾਹ ਤੋਂ ਅੱਗੇ, ਇੱਕ ਅਚੇਤ-ਸੁਚੇਤ ਦੂਰੀ ਰਾਹੀਂ ਮਨਾਂ ਨੂੰ ਆ ਕੇ ਘੇਰ ਲੈਂਦਾ ਹੈ। ਜਾਗੀਰਦਾਰ ਨਾਲ ਬੈਠ ਕੇ ਚਾਹ ਪੀਣ ਦੀ ਗੱਲ, ਖੇਤ ਮਜ਼ਦੂਰ ਸੋਚ ਵੀ ਨਹੀਂ ਸਕਦਾ ਤੇ ਇਹੀ ਵਰਤਾਰਾ ਮੈਨੇਜਰ ਅਤੇ ਚਪੜਾਸੀ ਵਿੱਚ ਵੀ ਹੈ। ਤੇ ਜੇਕਰ ਸਾਡੇ ਵਰਗੇ ਮੁਲਕ ਵਿੱਚ, ਜਾਤ-ਪਾਤ ਦਾ ਇਸ ਨਾਬਰਾਬਰੀ 'ਤੇ ਅਸਰ ਦੇਖੀਏ ਤਾਂ ਦਿਲ ਕੰਬਾਊ ਵਰਤਾਰੇ ਦੇਖਣ ਨੂੰ ਮਿਲਦੇ ਹਨ।

ਇਸ ਤਰ੍ਹਾਂ, ਜਦੋਂ ਤਰਕਸ਼ੀਲਤਾ ਦਾ ਕੁਦਰਤੀ ਗੁਣ, ਸਰੀਰਕ ਉਮਰ ਦੇ ਮੁਤਾਬਕ, ਕਿਸ਼ੋਰ ਅਵਸਥਾ 'ਤੇ ਆ ਕੇ ਵਿਕਸਿਤ ਹੋਣ ਲਗਦਾ ਹੈ ਤਾਂ ਉਹ ਸਵਾਲ ਪੁੱਛਣ, ਜਵਾਬ ਨਕਾਰਨ, ਬਹਿਸ ਕਰਨ ਲੱਗਦਾ ਹੈ। ਨਿਸ਼ਚਿਤ ਹੀ ਹਰ ਬੱਚੇ ਦਾ ਪਹਿਲਾ ਸੰਪਰਕ ਮਾਂ-ਪਿਓ ਹੁੰਦੇ ਹਨ ਤੇ ਉਹ ਉਨ੍ਹਾਂ ਤੋਂ ਆਪਣੀ ਜਗਿਆਸਾ ਸ਼ਾਂਤ ਕਰਨਾ ਚਾਹੁੰਦਾ ਹੈ। ਸਮਾਜ ਦੇ ਨਾਬਰਾਬਰੀ ਵਾਲੇ ਮਹੌਲ ਵਿੱਚ ਰਹਿੰਦਿਆਂ, ਜਾਤ-ਧਰਮ, ਰੰਗ, ਗਰੀਬੀ ਦੀ ਚਪੇਟ ਵਿੱਚ ਰਹਿਣ ਵਾਲੇ,. ਅਜਿਹੇ ਮਾਂ-ਪਿਓ ਖੁਦ ਹੀ ਇਸ ਤਰ੍ਹਾਂ ਦਾ ਜਵਾਬ ਦੇਣ ਦੇ ਕਾਬਲ ਨਹੀਂ ਹੁੰਦੇ। ਮਾਂ-ਪਿਓ ਵੱਧ ਤੋਂ ਵੱਧ ਬੱਚਿਆਂ ਨੂੰ ਆਪਣੀ ਹੱਡ-ਬੀਤੀ ਸੁਣਾ ਸਕਦੇ ਹਨ ਤੇ ਉਸ ਵਿੱਚੋਂ ਜੋ ਸਿਖਲਾਈ-ਸੁਨੇਹਾ ਮਿਲਦਾ ਹੈ ਉਹ ਹੁੰਦਾ ਹੈ ਕਿ ਇਹ ਕੁਦਰਤ ਦਾ ਨਿਯਮ ਹੈ, ਕਿਉਂਕਿ ਉਹ ਵੀ ਇਹੀ ਕੁਝ ਸੁਣਦੇ ਆਏ ਹਨ ਕਿ ਪੰਜੇ ਉਂਗਲਾਂ ਕਦੇ ਬਰਾਬਰ ਨਹੀਂ ਹੁੰਦੀਆਂ। ਬੱਚਾ ਜੇਕਰ ਅੱਗੋਂ ਕੋਈ ਹੋਰ ਸਵਾਲ ਪੁੱਛੇ ਤਾਂ ਫਿਰ ਕਿਸਮਤ/ਪਿਛਲੇ ਜਨਮਾਂ ਆਦਿ ਦੀ ਵਿਆਖਿਆ ਦੇ ਦਿੱਤੀ ਜਾਂਦੀ ਹੈ। ਇਸ ਤਰ੍ਹਾਂ ਹੌਲੀ ਹੌਲੀ ਹਰ ਰੋਜ ਦੀ ਅਜਿਹੀ ਸਿਖਲਾਈ ਉਸ ਨੂੰ ਸਵਾਲ ਖੜ੍ਹੇ ਕਰਨ ਤੋਂ ਮਨ੍ਹਾ ਕਰ ਦਿੰਦੀ ਹੈ। ਉਸ ਦੀ ਇਹ ਸਮਰਥਾ ਖੁੰਡੀ ਹੋ ਜਾਂਦੀ ਹੈ ਜਾਂ ਉਚੇਚੇ ਤੌਰ 'ਤੇ ਸਮਾਜਿਕ ਵਿਵਸਥਾ ਦੇ ਤਹਿਤ ਖੁੰਡੀ ਕਰ ਦਿੱਤੀ ਜਾਂਦੀ ਹੈ। ਉਸ ਦੇ ਸਾਹਮਣੇ ਰੋਟੀ ਅਤੇ ਦਿਹਾੜੀ ਵਰਗੇ ਵੱਡੇ ਸਵਾਲ ਹੁੰਦੇ ਹਨ ਤੇ ਉਹ ਉਨ੍ਹਾਂ ਵਿੱਚ ਉਲਝ ਜਾਂਦਾ ਹੈ।

ਗਰੀਬੀ ਕਾਰਨ ਸਭ ਤੋਂ ਵੱਡਾ ਅੜਿੱਕਾ, ਪੂਰੀ ਖੁਰਾਕ ਨਾ ਮਿਲਣ ਵਿੱਚ ਉਲਝ ਜਾਂਦਾ ਹੈ, ਸੰਤੁਲਿਤ ਖੁਰਾਕ ਤਾਂ ਦੂਰ ਦੀ ਗੱਲ ਹੈ। ਖੁਰਾਕ ਦੀ ਘਾਟ ਨਾਲ ਪੈਦਾ ਹੋਣ ਵਾਲਾ ਕੁਪੋਸ਼ਣ, ਖਾਸ ਕਰ ਬਚਪਨ ਵਿੱਚ ਹੀ ਦਿਮਾਗ ਦੇ ਵਿਕਾਸ ਨੂੰ ਸੱਟ ਮਾਰਦਾ ਹੈ ਤੇ ਨਤੀਜੇ ਵਜੋਂ ਦਿਮਾਗ ਸੁੰਗੜ ਜਾਂਦਾ ਹੈ ਤੇ ਮੰਦ ਬੁੱਧੀ ਬੱਚਾ ਹੀ ਅੱਗੇ ਵੱਲ ਤੁਰਦਾ ਹੈ। ਇਸ ਤਰ੍ਹਾਂ ਇਸ ਪ੍ਰਭਾਵ ਨਾਲ ਤਰਕਸ਼ੀਲਤਾ ਦਾ ਗੁਣ ਪਹਿਲੇ ਪੜਾਅ/ਪੌੜੀ 'ਤੇ ਹੀ ਰੁਕ ਜਾਂਦਾ ਹੈ ਤੇ ਸਮਾਜ ਨੂੰ ਤਰਕਸ਼ੀਲ ਨਾ ਹੋਣ ਦੇਣ ਵਾਲੇ ਵਿਅਕਤੀਆਂ ਲਈ ਬਣੀ-ਬਣਾਈ ਜ਼ਮੀਨ ਮਿਲ ਜਾਂਦੀ ਹੈ।

ਪਰਿਵਾਰ ਵਿੱਚ, ਮਾਂ-ਪਿਓ ਦਾ ਕਾਬਲੀਅਤ ਤੋਂ ਵਾਂਝਾ ਹੋਣ ਕਰਕੇ, ਸਕੂਲ ਅਤੇ ਅਧਿਆਪਕ ਇਸ ਪੱਖ ਤੋਂ ਕਿਸ਼ੋਰ-

ਨੌਜਵਾਨ ਬੱਚਿਆਂ ਦੀ ਮਦਦ ਕਰ ਸਕਦੇ ਹਨ ਪਰ ਇੱਥੇ ਵੀ ਉਸ ਦੀ ਸਕੂਲ ਤੱਕ ਪਹੁੰਚ ਵੀ ਯਕੀਨੀ ਨਹੀਂ ਹੈ ਤੇ ਦੂਸਰਾ ਸਕੂਲ ਦਾ ਸਿਲੇਬਸ ਅਤੇ ਪੜ੍ਹਾਈ ਵੀ ਵਿਗਿਆਨਕ ਤਰਜ ਤੋਂ ਕੋਰੀ ਹੈ। ਇਸ ਸਾਰੀ ਗੱਲ ਦੀ ਸਥਿਤੀ ਇਸ ਗੱਲ ਤੋਂ ਸਾਫ ਜਾਹਿਰ ਹੁੰਦੀ ਹੈ ਕਿ ਐਸ.ਸੀ., ਐੱਸ.ਟੀ. ਵਰਗ ਦੇ ਪਿਛੜੇ ਬੱਚੇ, ਅੱਧੇ ਮੁਢਲੀ ਪੜਾਈ ਦੌਰਾਨ ਅਤੇ 85 ਫੀਸਦੀ ਦਸਵੀ ਦੀ ਪੜ੍ਹਾਈ ਤੱਕ ਸਕੂਲੋਂ ਬਾਹਰ ਹੋ ਜਾਂਦੇ ਹਨ। ਇਸ ਤਰ੍ਹਾਂ ਵੀ ਤਰਕਸ਼ੀਲਤਾ ਦੇ ਗੁਣ ਅਤੇ ਸਮਰੱਥਾ ਨੂੰ ਸਿੱਖਣ-ਸਮਝਣ ਤੋਂ ਦੂਰ ਹੀ ਰਹਿ ਜਾਂਦੇ ਹਨ।

ਇਨ੍ਹਾਂ ਦੋਹਾਂ ਪੱਖਾਂ ਦੇ ਨਾਲ ਜੇਕਰ ਉਹ ਲੜਕੀ ਹੈ ਤਾਂ ਸਥਿਤੀ ਹੋਰ ਵੀ ਡੂੰਘੇ ਪ੍ਰਭਾਵ ਵਾਲੀ ਬਣ ਜਾਂਦੀ ਹੈ। ਇੱਕ ਤਾਂ ਔਰਤ-ਮਰਦ ਦੇ ਵਖਰੇ ਨਾ-ਬਰਾਬਰੀ ਵਾਲੇ ਸਲੂਕ ਸਦਕਾ, ਉਨ੍ਹਾਂ ਨੂੰ ਖੁਰਾਕ ਅਤੇ ਸਿਹਤ ਸਹੂਲਤਾਂ ਤੋਂ ਵੀ ਵਾਂਝਾ ਰੱਖਿਆ ਜਾਂਦਾ ਹੈ। ਇਸ ਤੋਂ ਇਲਾਵਾ ਘਰ ਦੀ ਚਾਰ ਦੀਵਾਰੀ ਵਿੱਚ ਕੈਦ ਉਹ ਕਿਤੇ ਬਾਹਰ ਦੀਆਂ ਘਟਨਾਵਾਂ ਨਾਲ ਦੋ ਚਾਰ ਨਹੀਂ ਹੁੰਦੀ ਤੇ ਨਾ ਹੀ ਖੁਦ ਫੈਸਲੇ ਲੈਣ ਲਈ ਅੱਗੇ ਲਿਆਈ ਜਾਂਦੀ ਹੈ। ਇਸ ਤਰ੍ਹਾਂ ਉਸ 'ਤੇ ਬਹੁ-ਪੱਖੀ ਮਾਰ ਪੈਂਦੀ ਹੈ।

ਇਨ੍ਹਾਂ ਤਿੰਨਾਂ ਪੱਖਾਂ ਦੇ ਨਾਲ, ਸਾਡੇ ਮੁਲਕ ਵਿੱਚ ਵਿਸ਼ੇਸ਼ ਜਾਤ-ਪਾਤ ਦੇ ਪ੍ਰਭਾਵ ਵਾਲਾ ਪਹਿਲੂ ਹੈ, ਜੇ ਜੁੜ ਜਾਵੇ ਤਾਂ ਸਥਿਤੀ ਭਿਆਨਕ ਹੋ ਜਾਂਦੀ ਹੈ ਕਿਉਂਕਿ ਉਸ ਨੂੰ ਦੂਰੀ, ਵਿਤਕਰੇ ਦੇ ਨਾਲ ਨਫਰਤ ਦਾ ਸ਼ਿਕਾਰ ਵੀ ਹੋਣਾ ਪੈਂਦਾ ਹੈ। ਖਾਣਾ, ਪੀਣਾ, ਬੈਠਣਾ ਤਾਂ ਦੂਰ ਦੀ ਗੱਲ ਹੈ, ਪਰਛਾਵੇਂ ਤੋਂ ਵੀ ਦੂਸਰੀ ਜਾਤ ਦੇ ਲੋਕ ਭਿੱਟੇ ਜਾਂਦੇ ਹਨ।

ਅਜਿਹੇ ਮਹੌਲ ਵਿੱਚ ਰਹਿੰਦਾ-ਵਸਦਾ, ਜਿਉਂਦਾ ਵਿਅਕਤੀ ਆਪਣੇ ਆਲੇ ਦੁਆਲੇ ਹੋਰ ਲੋਕਾਂ ਨੂੰ ਦੇਖਦਾ ਹੈ ਤੇ ਉਨ੍ਹਾਂ ਨਾਲ ਤੁਲਨਾ ਕਰਦਾ ਹੈ। ਉਸ ਨੂੰ ਇਨ੍ਹਾਂ ਵਰਤਾਰਿਆਂ ਅਤੇ ਮਿਲ ਰਹੇ ਜਵਾਬਾਂ 'ਤੇ ਖਿੱਝ ਆਉਂਦੀ ਹੈ ਤੇ ਉਹ ਗੁੱਸੇ ਵਿੱਚ ਵੀ ਆ ਜਾਂਦਾ ਹੈ ਤੇ ਲੜਾਈ ਝਗੜੇ ਦੀ ਸੂਰਤ ਵਿੱਚ ਜੇਲ੍ਹ ਦੀ ਸਜ਼ਾ ਕੱਟਦਾ ਹੈ ਤੇ ਅਜਿਹੇ ਮਾਹੌਲ ਦੀ ਨਿਰੰਤਰਤਾ ਉਸ ਨੂੰ ਨਸ਼ਿਆਂ ਵੱਲ ਲੈ ਜਾਂਦੀ ਹੈ। ਇੱਕ ਕੁਚੱਕਰ ਸ਼ੁਰੂ ਹੋ ਜਾਂਦਾ ਹੈ। ਵਿਤਕਰਾ, ਦੂਰੀ, ਨਫ਼ਰਤ, ਸਹੂਲਤਾਂ ਤੋਂ ਵਾਂਝਾ ਰਹਿਣਾ, ਗੁੱਸਾ, ਨਸ਼ਾ, ਸਜ਼ਾ ਆਦਿ ਉਸ ਦੀ ਜ਼ਿੰਦਗੀ ਨੂੰ ਏਨਾ ਉਲਝਾ ਦਿੰਦੇ ਹਨ ਕਿ ਉਹ ਜ਼ਿੰਦਗੀ ਦੇ ਰੂ-ਬ-ਰੂ ਹੀ ਨਹੀਂ ਹੋ ਪਾਉਂਦਾ। ਇਸ ਤਰ੍ਹਾਂ ਉਹ ਕਦੇ ਆਪਣੀ ਤਰਕਸ਼ੀਲਤਾ ਦੀ ਸਮਰੱਥਾ ਨੂੰ ਸਮਝਣ ਦੀ ਥਾਂ ਜਾਂ ਤਾਂ ਚੁੱਪ ਹੋ ਕੇ ਬੈਠ ਜਾਂਦਾ ਹੈ ਜਾਂ ਜੁਰਮ ਦੀ ਦੁਨੀਆਂ ਵਿੱਚ ਜਾ ਵੜਦਾ ਹੈ।

ਇਹ ਹਾਲਾਤ ਉਸ ਦੀ ਜ਼ਿੰਦਗੀ ਨੂੰ 'ਜੀਣ-ਥੀਣ' ਦੇ ਚੱਕਰ ਵਿੱਚ ਉਲਝਾ ਦਿੰਦੇ ਹਨ ਤੇ ਸੱਤਾ, ਕਾਨੂੰਨ, ਧਰਮ ਦੇ ਨੇਮਾਂ ਦੇ ਰਖਵਾਲੇ ਇਸ ਸਥਿਤੀ ਨੂੰ ਕਾਇਮ ਰੱਖਣ 'ਤੇ ਹੀ ਜ਼ੋਰ ਦਿੰਦੇ ਹਨ ਤੇ ਅਸਮਾਨਤਾ ਨੂੰ ਬਣਾਈ ਰੱਖਣ ਵਿੱਚ ਹੀ ਜੋਰ ਲਗਾਉਂਦੇ ਹਨ।

ਇਸ ਸਾਰੀ ਗੱਲ ਨੂੰ ਆਪਾਂ ਸਮੇਟ ਸਕਦੇ ਹਾਂ ਕਿ

* ਦਿਮਾਗ ਦੇ ਵਿਕਾਸ ਨੂੰ ਹੀ ਮੌਕਾ ਨਾ ਦਿੱਤਾ ਚਾਹੇ ਉਹ ਖੁਰਾਕ ਤੋਂ ਵਾਂਝੇ ਰੱਖ ਕੇ ਹੋਵੇ, ਪੜ੍ਹਾਈ ਤੋਂ ਦੂਰ ਰੱਖ ਕੇ ਜਾਂ ਸਿਹਤ ਸੇਵਾਵਾਂ/ਸੁਵਿਧਾਵਾਂ ਨੂੰ ਪਹੁੰਚ ਤੋਂ ਪਰੇ ਰੱਖਕੇ। * ਕੰਮ ਵਾਲੀ ਥਾਂ ਜਾਂ ਹੋਰ ਕੰਮ ਦੀ ਅਸੁਰੱਖਿਅਤ ਥਾਂ ਦੇ ਨਾਲ ਨਾਲ, ਦਿਹਾੜੀ ਤੈਅ ਕਰਨ ਵੇਲੇ ਵੀ, ਉਸ ਦੀਆਂ ਜਰੂਰਤਾਂ ਦਾ ਖਿਆਲ ਨਾ ਰੱਖ ਕੇ। * ਭੰਬਲਭੂਸੇ ਵਾਲੇ ਜਵਾਬ ਦੇ ਕੇ, ਉਲਝਾ ਕੇ, ਕਿਸਮਤ, ਹੋਣੀ, ਲੇਖਾਂ ਦੀ ਬਾਤ ਪਾ ਕੇ * ਵੱਡੇ ਪਰਿਪੇਖ ਵਿੱਚ ਡਰ ਨੂੰ ਵਧਾ ਚੜ੍ਹਾ ਕੇ ਪੇਸ਼ ਕਰਦੇ ਹੋਏ, ਭੁੱਖ, ਬੀਮਾਰੀ ਦਾ ਡਰ, ਦਿਹਾੜੀ ਨਾ ਮਿਲਣ ਦਾ ਡਰ। ਇਹ ਇਕੱਲਾ ਇਕੱਲਾ ਵੀ ਅਤੇ ਸੰਗਠਿਤ ਰੂਪ ਵਿੱਚ ਵੀ ਅਜਿਹੇ ਮਹੌਲ ਦੀ ਨਿਰੰਤਰਤਾ ਤਰਕਸ਼ੀਲ ਹੋਣ ਦੀ ਥਾਂ ਸਗੋਂ ਵਹਿਮਾਂ ਭਰਮਾਂ, ਅੰਧ-ਵਿਸ਼ਵਾਸ, ਜਾਦੂ-ਟੂਣੇ, ਤਾਂਤਰਿਕਾਂ, ਡੇਰੇ-ਸਮਾਧਾਂ ਦੇ ਗੇੜ ਵੱਲ ਵਧ ਪਾਉਂਦੀ ਹੈ।

98158-08506

## ਖਤੋ-ਖਿਤਾਬਤ

'ਜੁਲਾਈ-ਅਗਸਤ' ਅੰਕ ਵਿੱਚ ਕਰੋਨਾ ਮਹਾਂਮਾਰੀ ਬਾਰੇ ਸਾਰੇ ਲੇਖ ਪੜ੍ਹ ਕੇ ਵਧੀਆ ਲੱਗੇ। ਰਾਜਪਾਲ ਸਿੰਘ ਦਾ ਲੇਖ 'ਜਾਰਜ ਫਲਾਇਡ ਦੀ ਮੌਤ 'ਤੇ ਲੋਕ ਰੋਹ' ਪੂੰਜੀਵਾਦੀ ਦੇਸ਼ ਅਮਰੀਕਾ ਦੀ ਸਚਾਈ ਨੂੰ ਬਿਆਨ ਕਰਦਾ ਹੈ । ਮੈਨੂੰ ਖੁਸ਼ੀ ਹੈ ਕਿ 'ਤਰਕਸ਼ੀਲ' ਮੈਗਜੀਨ ਦੇ ਸੰਪਾਦਕੀ ਮੰਡਲ ਦੁਆਰਾ ਪੰਜਾਬੀ ਦੀਆਂ ਮੂਲ ਰਚਨਾਵਾਂ ਦੇ ਨਾਲ ਅਨੁਵਾਦਿਤ ਰਚਨਾਵਾਂ ਦੇ ਮਹੱਤਵ ਨੂੰ ਸਮਝਦੇ ਹੋਏ, ਹਰ ਵਾਰ ਹੋਰ ਭਾਸ਼ਾਵਾਂ ਤੋਂ ਪੰਜਾਬੀ ਵਿੱਚ ਅਨੁਵਾਦ ਕੀਤੀਆਂ ਰਚਨਾਵਾਂ ਨੂੰ ਵੀ ਸਥਾਨ ਦਿੱਤਾ ਜਾਂਦਾ ਹੈ। ਸਵੈ ਪ੍ਰਕਾਸ਼ ਜੀ ਦੀ ਰਚਨਾ "ਪਾਰਟੀਸ਼ਨ" ਪੜ੍ਹੀ, ਪੜ੍ਹਕੇ ਮਹਿਸੂਸ ਹੋਇਆ ਕਿ ਕਹਾਣੀ ਦਾ ਅੰਤ ਵਾਕਿਆ ਹੀ ਚੰਗਾ ਨਹੀਂ। ਇਹ ਸੱਚ ਹੈ ਕਿ ਪਾਰਟੀਸ਼ਨ ਅੱਜ ਵੀ ਜਾਰੀ ਹੈ। ਅਜੋਕੇ ਦੌਰ ਵਿੱਚ ਦੇਸ਼ ਅਤੇ ਸਮਾਜ ਵਿੱਚ ਜੋ ਮਾਹੌਲ ਬਣਿਆ ਹੋਇਆ ਹੈ, ਅਜਿਹੀਆਂ ਰਚਨਾਵਾਂ ਦਾ ਹਰ ਭਾਸ਼ਾਈ ਖੇਤਰ ਵਿੱਚ ਪਹੁੰਚਣਾ ਜਰੂਰੀ ਹੈ। ਇਸ ਲਈ ਸੰਪਾਦਕੀ ਮੰਡਲ ਵਧਾਈ ਦਾ ਪਾਤਰ ਹੈ। ਧੰਨਵਾਦ।

**ਹਰਵਿੰਦਰ ਰੈਸ਼ਨਲਿਸਟ**
**ਪਿੰਡ : ਹੁਸ਼ਿਆਰਪੁਰ ਮੋਹਾਲੀ**

# ਕੌਮੀ ਸਿੱਖਿਆ ਨੀਤੀ-2020



ਡਾ. ਕੁਲਦੀਪ ਸਿੰਘ

ਭਾਰਤ ਦੀ ਬਣਤਰ ਵਿੱਚ ਵੱਖ-ਵੱਖ ਭਾਸ਼ਾਵਾਂ, ਸਭਿਆਚਾਰ, ਬੋਲੀਆਂ, ਰਹਿਣ-ਸਹਿਣ, ਜਾਤਾਂ-ਜਮਾਤਾਂ, ਵੱਖ-ਵੱਖ ਧਰਮ ਅਤੇ ਅਸਾਵੇਂਪਣ ਦੇ ਵਿਕਾਸ ਦੀਆਂ ਵੰਨਗੀਆਂ ਸਮੋਈਆਂ ਹੋਣ ਕਰਕੇ ਭਾਰਤ ਨੂੰ ਬਹੁਭਾਸ਼ਾਈ, ਬਹੁ-ਸਭਿਆਚਾਰੀ ਅਤੇ ਵਿਭਿੰਨ ਵੱਖ-ਵੱਖ ਕੌਮਾਂ ਦੇ ਰੰਗਾਂ 'ਚ ਰੰਗੇ ਦੇਸ਼ ਦੇ ਤੌਰ ਤੇ ਜਾਣਿਆ ਜਾਂਦਾ ਹੈ। ਇਹਨਾਂ ਵੱਖ-ਵੱਖ ਪਹਿਲੂਆਂ ਨੂੰ ਕੇਂਦਰ ਵਿੱਚ ਰੱਖ ਕੇ ਸਿੱਖਿਆ ਨਾਲ ਸਬੰਧਿਤ ਨੀਤੀਆਂ ਦਾ ਨਿਰਮਾਣ ਹੁਣ ਤੱਕ ਕੀਤਾ ਜਾਂਦਾ ਰਿਹਾ ਹੈ।

ਯੂ.ਐੱਨ.ਓ ਦੇ ਐਲਾਨਨਾਮਾ 1948 ਦੇ ਆਰਟੀਕਲ 26 ਵਿੱਚ ਦਰਜ ਹੈ, 'ਸਿੱਖਿਆ ਪ੍ਰਾਪਤ ਕਰਨਾ ਹਰੇਕ ਬੱਚੇ ਦਾ ਮੁੱਢਲਾ ਹੱਕ ਹੈ, ਉਸਨੂੰ ਮੁੱਢਲੀ ਅਤੇ ਬੁਨਿਆਦੀ ਪੱਧਰ ਦੀ ਮੁਫ਼ਤ ਸਿੱਖਿਆ ਦੇਣਾ ਸਰਕਾਰਾਂ ਦੀ ਡਿਊਟੀ ਹੈ........ ਇਹ ਮਨੁੱਖੀ ਹੱਕਾਂ ਅਤੇ ਬੁਨਿਆਦੀ ਆਜ਼ਾਦੀਆਂ ਦੇ ਅਧਿਕਾਰ ਖੇਤਰ ਵਿੱਚ ਆਉਂਦਾ ਹੈ।' ਇਸੇ ਤਰ੍ਹਾਂ ਯੂਨੇਸਕੋ ਦੇ ਕੌਮਾਂਤਰੀ ਐਜੂਕੇਸ਼ਨ ਕਮਿਸ਼ਨ (1996) ਨੇ ਸਿੱਖਿਆ ਸਬੰਧੀ ਮੂਲ ਧਾਰਨਾ ਦੁਨੀਆਂ ਭਰ ਦੀਆਂ ਸਰਕਾਰਾਂ ਅਤੇ ਦੇਸ਼ਾਂ ਨੂੰ ਦਿੱਤੀ ਸੀ ਕਿ 'ਸਿੱਖਿਆ ਸਿੱਖਣ ਦੀ ਅਜਿਹੀ ਪ੍ਰਕਿਰਿਆ ਹੈ ਜੋ ਇੱਕ ਦੂਸਰੇ ਨਾਲ ਸਕੂਲ ਅਤੇ ਕਾਲਜ ਵਿੱਚ ਰਹਿਣਾ ਸਿਖਾਉਂਦੀ ਹੈ ਅਤੇ ਇਸ ਸਿੱਖਣ ਪ੍ਰਕਿਰਿਆਂ ਦੇ ਆਧਾਰ 'ਤੇ ਹੀ ਇੱਕ ਜੁੱਟ ਸਮਾਜ ਦਾ ਨਿਰਮਾਣ ਅਤੇ ਵਿਕਾਸ ਹੁੰਦਾ ਹੈ।' ਭਾਰਤ ਦਾ ਸੰਵਿਧਾਨ ਵੀ ਹਰੇਕ ਨੂੰ ਸਿੱਖਿਆ ਦਾ ਮੁੱਢਲਾ ਅਧਿਕਾਰ ਮੰਨ ਕੇ ਰਾਜ ਦੀ ਜ਼ਿੰਮੇਵਾਰੀ ਤਹਿ ਕਰਦਾ ਹੈ ਕਿ ਹਰੇਕ ਬੱਚੇ ਨੂੰ ਗੁਣਵੱਤਾ ਅਤੇ ਬਰਾਬਰਤਾ ਵਾਲੀ ਸਿੱਖਿਆ ਪ੍ਰਦਾਨ ਕਰਨੀ ਹੈ, ਪਰ ਜਿਸ ਕਿਸਮ ਨਾਲ ਪਿਛਲੇ ਦੌਰ ਵਿੱਚ ਆਰਥਿਕ ਪਾੜਾ ਵਧਿਆ ਹੈ ਉਸ ਨਾਲ ਸਿੱਖਿਆ ਦੇ ਖੇਤਰ ਵਿੱਚ ਵੀ ਵੱਖ-ਵੱਖ ਵਰਗਾਂ ਦੀ ਆਰਥਿਕਤਾ ਦੇ ਆਧਾਰ 'ਤੇ ਸਕੂਲਾਂ ਤੋਂ ਲੈ ਕੇ ਯੂਨੀਵਰਸਿਟੀਆਂ ਤੱਕ ਵਿੱਦਿਅਕ ਸੰਸਥਾਵਾਂ ਦਾ ਫੈਲਾਅ ਹੋ ਗਿਆ ਹੈ।

ਤੱਤ ਰੂਪ ਵਿੱਚ ਅਜੋਕਾ ਭਾਰਤ ਬੁਰੀ ਤਰ੍ਹਾਂ ਵਿੱਦਿਅਕ, ਸਮਾਜਿਕ, ਆਰਥਿਕ ਅਤੇ ਰਾਜਨੀਤਕ ਤੌਰ 'ਤੇ ਵੰਡ ਚੁੱਕਾ ਹੈ ਇਸ ਵੱਖਰੇਂਵੇ ਨੇ ਦੇਸ਼ ਦੇ ਹੁਕਮਰਾਨਾਂ ਦੀ ਚਾਲ ਅਤੇ ਢਾਲ ਵੀ ਬਦਲ ਦਿੱਤੀ ਹੈ ਜੋ ਅਜੋਕੀ ਹਰੇਕ ਖੇਤੀ ਖੇਤਰ ਤੋਂ ਲੈ ਕੇ ਵਿੱਦਿਅਕ ਖੇਤਰ ਤੱਕ ਦੀ ਨੀਤੀ ਵਿੱਚ ਬਦਲਾਅ ਦੇ ਰੂਪ ਵਿੱਚ ਕਰੋਨਾ ਸੰਕਟ ਦੌਰਾਨ ਖੁੱਲ੍ਹੇ ਆਮ ਸਾਹਮਣੇ ਆ ਰਹੀ ਹੈ। ਅਜਿਹੀ ਸੰਕਟ ਮਈ ਸਥਿਤੀ 'ਚ ਮੌਜੂਦਾ ਹੁਕਮਰਾਨਾਂ ਨੇ ਕੌਮੀ ਵਿੱਦਿਅਕ ਨੀਤੀ-2020 ਵਿਧਾਨ ਸਭਾਵਾਂ ਅਤੇ ਪਾਰਲੀਮੈਂਟ ਵਿੱਚ ਚਰਚਾ ਕੀਤੇ ਤੋਂ ਬਿਨ੍ਹਾਂ ਦੇਸ਼ ਵਿੱਚ ਲਾਗੂ ਕਰਨ ਦਾ ਫੈਸਲਾ ਕਰ ਦਿੱਤਾ। ਸਭ ਕੁੱਝ ਨੂੰ ਦਰ ਕਿਨਾਰ ਕਰਕੇ ਇਕਹਿਰੀ ਰਾਜਨੀਤਿਕ ਸੋਚ ਰਾਹੀਂ ਇਕਹਿਰੇ ਸੱਭਿਆਚਾਰ, ਕਦਰਾਂ-ਕੀਮਤਾਂ ਅਤੇ ਭਵਿੱਖ ਦੇ ਨੈਣ-ਨਕਸ਼ ਕੌਮੀ ਵਿੱਦਿਅਕ ਨੀਤੀ-2020 ਰਾਹੀਂ ਦੇਸ਼ ਵਿੱਚ ਲਾਗੂ ਕਰਨ ਦਾ ਸਿਲਸਿਲਾ ਅਮਲੀ ਰੂਪ ਵਿੱਚ ਵਿੱਢ ਦਿੱਤਾ ਗਿਆ ਹੈ। ਪਾਲਿਸੀ ਨੂੰ ਮਨਜ਼ੂਰੀ ਦਿੰਦਿਆਂ ਇਹ ਕਿਹਾ ਗਿਆ ਹੈ ਕਿ 2 ਲੱਖ ਤੋਂ ਵੱਧ ਲੋਕਾਂ ਅਤੇ ਵੱਖ-ਵੱਖ ਅਦਾਰਿਆਂ ਅਤੇ ਸੁਝਾਵਾਂ ਨੂੰ ਇਸ ਵਿੱਚ ਸ਼ਾਮਿਲ ਕੀਤਾ ਗਿਆ ਹੈ ਪ੍ਰੰਤੂ ਹਕੀਕਤ ਵਿੱਚ ਇੱਕ ਵੀ ਸੁਝਾਵਾਂ ਦੀ ਸੂਚੀ ਕਿਸੇ ਵੀ ਰੂਪ ਵਿੱਚ ਜਾਰੀ ਨਹੀਂ ਕੀਤੀ ਗਈ ਹਾਲਾਂ ਕਿ ਜਦੋਂ ਰਾਸ਼ਟਰੀ ਸਿੱਖਿਆ ਨੀਤੀ-1986 ਬਣੀ ਸੀ ਉਸਦਾ ਰਿਵਿਊ ਕਰਨ ਲਈ ਰਾਮਾ ਮੂਰਤੀ ਕਮੇਟੀ ਬਣਾਈ ਗਈ ਸੀ ਜਿਸਨੇ 1992 ਵਿੱਚ ਸੋਧਾਂ ਨਾਲ ਨਵੀਂ ਨੀਤੀ ਜਾਰੀ ਕੀਤੀ ਸੀ ਅਤੇ ਨਾਲ ਹੀ 5 ਭਾਗਾਂ ਵਿੱਚ ਵੱਡ ਅਕਾਰੀ ਸੁਝਾਵਾਂ ਨੂੰ ਵੀ ਪ੍ਰਕਾਸ਼ਿਤ ਕੀਤਾ ਸੀ ਤਾਂ ਕਿ ਸਮੁੱਚੇ ਦੇਸ਼ ਨੂੰ ਪਤਾ ਲੱਗ ਜਾਵੇ ਕਿ ਕਿਸ ਕਿਸਮ ਦੇ ਸੁਝਾਅ ਆਏ ਸੀ ਅਤੇ ਉਹਨਾਂ ਨੂੰ ਸੋਧਾਂ ਵਿੱਚ ਸ਼ਾਮਿਲ ਕੀਤਾ ਗਿਆ ਪ੍ਰੰਤੂ ਇਸ ਨੀਤੀ ਨੂੰ ਜਾਰੀ ਕਰਦਿਆਂ ਕਿਸੇ ਕਿਸਮ ਦੇ ਸਮੁੱਚੇ ਸੁਝਾਵਾਂ ਨੂੰ ਨਸ਼ਰ ਨਹੀਂ ਕੀਤਾ ਅਤੇ ਨਾ ਹੀ ਦਰਜ ਕੀਤਾ ਗਿਆ।

ਪ੍ਰੰਤੂ ਇਸ ਤੋਂ ਪਹਿਲਾਂ ਦੇ ਇਤਿਹਾਸ ਉੱਪਰ ਜੇ ਨਜ਼ਰ ਮਾਰੀਏ ਤਾਂ ਸਪੱਸ਼ਟ ਦਿਖਾਈ ਦਿੰਦਾ ਹੈ ਕਿ ਸਿੱਖਿਆ ਖੇਤਰ ਵਿੱਚ ਜਾਣੀ ਜਾਂਦੀ ਸਭ ਤੋਂ ਮਹੱਤਵਪੂਰਨ ਰਿਪੋਰਟ ਕੋਠਾਰੀ ਕਮਿਸ਼ਨ (1964-66) ਰਾਹੀਂ ਸਕੂਲੀ ਸਿੱਖਿਆ ਨੂੰ ਨਵੀਂ ਦਿਸ਼ਾ ਪ੍ਰਦਾਨ ਕਰਨ ਲਈ ਦੇਸ਼ ਦੀਆਂ ਲੋੜਾਂ ਜਿਸ ਵਿੱਚ ਦੇਸ਼ ਦੀਆਂ ਵਿਭਿੰਨਤਾਵਾਂ, ਰਾਸ਼ਟਰ ਦਾ ਨਿਰਮਾਣ, ਵਿਗਿਆਨਕ ਸੋਚ ਅਤੇ ਰੁਚੀ ਆਦਿ ਅਨੁਸਾਰ ਪਾਠਕਰਮ ਲਈ ਸੁਝਾਅ ਦਿੱਤੇ ਤੇ ਲਾਗੂ ਕਰਵਾਏ। ਕੌਮੀ ਸਿੱਖਿਆ ਨੀਤੀ (1986) ਤੋਂ ਬਾਅਦ ਸਕੂਲ ਪੱਧਰ ਦੇ ਬੱਚਿਆਂ ਉੱਪਰੋਂ ਬਸਤੇ ਦਾ ਬੋਝ ਘਟਾਉਣ ਹਿੱਤ ਪ੍ਰੋ. ਯਸ਼ਪਾਲ ਦੀ ਅਗਵਾਈ ਵਿੱਚ ਇੱਕ ਕਮੇਟੀ ਬਣਾਈ ਗਈ ਜਿਸਨੇ ਸਕੂਲ ਪੱਧਰ 'ਤੇ ਖਾਸਕਰ

ਪੰਜਵੀਂ ਤੱਕ ਬਸਤੇ ਦਾ ਬੋਝ ਘਟਾਉਣ ਲਈ ਲਰਨਿੰਗ ਵਿਦਾਉਟ ਬਰਡਨ (ਬੋਝ ਰਹਿਤ ਸਿੱਖਿਆ) (1993) ਰਿਪੋਰਟ ਤਿਆਰ ਕੀਤੀ ਜਿਸ ਵਿੱਚ ਉਹਨਾਂ ਵਿਸ਼ੇਸ਼ ਜਿਕਰ ਕੀਤਾ ਕਿ ਹਰ ਬੱਚਾ ਜਨਮ ਤੋਂ ਹੀ ਵਿਗਿਆਨੀ ਹੁੰਦਾ ਹੈ। ਉਸ ਵਿੱਚ ਆਲੇ-ਦੁਆਲੇ ਦੇ ਜੀਵਨ ਤੋਂ ਅਚੇਤ ਰੂਪ ਵਿੱਚ ਹੀ ਕਈ ਸ਼ਬਦ, ਵਿਚਾਰ ਅਤੇ ਕਾਰਜ ਕਰਨ ਦੀ ਕਲਾਕਾਰੀ ਆ ਜਾਂਦੀ ਹੈ। ਇਸ ਕਰਕੇ ਸਕੂਲ ਉਸ ਲਈ ਇੱਕ ਘਰ ਵਾਂਗ ਚਾਹੀਦਾ ਹੈ ਅਤੇ ਹੋ ਸਕੇ ਘਰ ਵਿੱਚ ਵੀ ਅੱਧਾ ਸਕੂਲ ਵਰਗਾ ਮਾਹੌਲ ਚਾਹੀਦਾ ਹੈ। ਉਹਨਾਂ ਦਾ ਸੁਝਾਅ ਸੀ ਕਿ ਪੰਜਵੀਂ ਤੱਕ ਸਿਰਫ ਤੇ ਸਿਰਫ ਮਾਂ ਬੋਲੀ ਵਿੱਚ ਹੀ ਪੜ੍ਹਾਈ ਕਰਨ, ਸਕੂਲ ਵਿਚੋਂ ਉਹਨਾਂ ਨੂੰ ਘਰ ਦਾ ਕੰਮ ਕਰਨ ਲਈ ਨਾ ਦਿੱਤਾ ਜਾਵੇ ਅਤੇ ਕੁੱਝ ਸਮਾਂ ਬੱਚਿਆਂ ਨੂੰ ਆਪਸ ਵਿੱਚ ਹੀ ਖੇਡਣ ਅਤੇ ਵਿਚਾਰ ਚਰਚਾ ਕਰਨ ਲਈ ਖੁੱਲ੍ਹ ਦਿੱਤੀ ਜਾਵੇ। ਕੌਮੀ ਵਿੱਦਿਅਕ ਨੀਤੀ-2020 ਵਿੱਚ ਵਿਸ਼ੇਸ਼ ਜ਼ਿਕਰ ਕੀਤਾ ਗਿਆ ਹੈ ਕਿ ਆਜਾਦੀ ਤੋਂ ਲੈ ਕੇ 1986 ਤੱਕ ਬਣੀਆਂ ਵਿੱਦਿਅਕ ਨੀਤੀਆਂ ਨੇ ਹਰੇਕ ਬੱਚੇ ਲਈ ਸਕੂਲ ਦੀ ਲੋੜ ਅਤੇ ਪੂਰਤੀ ਦਾ ਜ਼ਿਕਰ ਤਾਂ ਕੀਤਾ ਹੈ ਪ੍ਰੰਤੂ ਗੁਣਵੱਤਾ ਸਿੱਖਿਆ ਪ੍ਰਦਾਨ ਕਰਨ ਵੱਲ ਕੋਈ ਬਹੁਤਾ ਧਿਆਨ ਨਹੀਂ ਦਿੱਤਾ ਗਿਆ। ਅਜੋਕੀ ਸਰਕਾਰ ਦਾ ਕਹਿਣਾ ਹੈ ਕਿ ਇਹ ਨਵੀਂ ਨੀਤੀ ਆਪਣੇ ਆਪ ਵਿੱਚ ਇੱਕ ਨਵੇਂ ਭਾਰਤ ਦੇ ਵਿੱਦਿਅਕ ਢਾਂਚੇ ਦੀ ਸ਼ੁਰੂਆਤ ਦੇ ਤੌਰ ’ਤੇ ਮੀਲ ਪੱਥਰ ਹੋਵੇਗੀ। ਸਕੂਲ ਪੱਧਰ ਦੇ ਢਾਂਚੇ ਨੂੰ ਮੁੱਢਲੇ ਤੌਰ ’ਤੇ ਹੀ ਨਕਾਰ ਕੇ ਨਵਾਂ ਸਕੂਲੀ ਪ੍ਰਬੰਧ 5+3+3+4 ਇਸ ਵਿਚਾਰ ਉੱਪਰ ਉਸਾਰਿਆ ਜਾਵੇਗਾ। ਨੀਤੀ ਵਿੱਚ ਕਿਹਾ ਗਿਆ ਹੈ ਕਿ ਹਰੇਕ ਪੜਾਅ ਅਤੇ ਉਮਰ ਦੇ ਹਿਸਾਬ ਨਾਲ ਬੱਚੇ ਦਾ ਵਿਕਾਸ, ਸੋਚ ਅਤੇ ਗਿਆਨ ਦਾ ਪੱਧਰ ਤਬਦੀਲ ਹੁੰਦਾ ਹੈ। ਇਸ ਕਰਕੇ ਨਵੇਂ ਸਕੂਲੀ ਢਾਂਚੇ ਦੀ ਜਰੂਰਤ ਹੈ। ਇਹ ਕੋਈ ਨਵੀਂ ਧਾਰਨਾ ਨਹੀਂ, ਪਰ ਸਭ ਤੋਂ ਵੱਡਾ ਤੱਥ ਇਸ ਵਿੱਚ ਇਹ ਛੁਪਿਆ ਹੋਇਆ ਹੈ ਕਿ ਜਿਸ ਕਿਸਮ ਦੀ ਭਾਰਤ ਦੀ ਬਣਤਰ ਹੈ ਹਕੀਕਤ ਇਹ ਹੈ ਕਿ ਇਸ ਕੌਮੀ ਨੀਤੀ-2020 ਵਿੱਚ ਕਿਸੇ ਵੀ ਤਰ੍ਹਾਂ ਨਾਲ ਪਿੰਡ ਨੂੰ ਅਧਾਰ ਨਹੀਂ ਬਣਾਇਆ ਗਿਆ। ਉਸ ਵਿੱਚ ਦੂਰ ਦਰੇਡੇ ਤੱਕ ਸਕੂਲ ਖੁੱਲ੍ਹੇ ਹੋਏ ਹਨ ਜੋ ਇੱਕ ਹੱਦ ਤੱਕ ਹਰੇਕ ਗਰੀਬ ਤੋਂ ਗਰੀਬ ਬੱਚੇ ਦੀ ਪਹੁੰਚ ਤੱਕ ਹਨ। ਉਹਨਾਂ ਨੂੰ ਇਸ ਨੀਤੀ ਨੇ ਨਾਂ ਪੱਖੀ ਪਹਿਲੂ ਦੇ ਤੌਰ ’ਤੇ ਅੰਕਿਤ ਕੀਤਾ ਹੈ ਅਤੇ ਦਰਜ ਕੀਤਾ ਹੈ ਕਿ ਇਹਨਾਂ ਦੂਰ ਦਰੇਡੇ ਦੇ ਸਕੂਲਾਂ ਦੀ ਨਿਰਖ-ਪਰਖ ਕਰਨੀ, ਸਹੂਲਤਾਂ ਪ੍ਰਦਾਨ ਕਰਨੀਆਂ ਅਤੇ ਅਧਿਆਪਕਾਂ ਦੀ ਤੈਨਾਤੀ ਅਸੰਭਵ ਕਾਰਜ ਹਨ। ਇਸ ਕਰਕੇ ਇਹਨਾਂ ਸਕੂਲਾਂ ਵਿੱਚ ਗੁਣਵੱਤਾ ਸਿੱਖਿਆ ਪ੍ਰਦਾਨ ਨਹੀਂ ਹੋ ਸਕਦੀ, ਦੇਰ ਸਵੇਰ ਇਹਨਾਂ ਸਕੂਲਾਂ ਨੂੰ ਜਾਂ ਤਾਂ ਬੰਦ ਕਰ ਦਿੱਤਾ ਜਾਵੇਗਾ ਜਾਂ ਫਿਰ ਜੋ ਦਸ ਕਿਲੋਮੀਟਰ ਦੇ ਘੇਰੇ ਵਿੱਚ ਇੱਕ ਬਹੁ-ਅਨੁਸ਼ਾਸਨੀ ਸੰਕੈਡਰੀ ਸਕੂਲ ਖੋਲ੍ਹਿਆ ਜਾਵੇਗਾ ਉਸ ਵਿੱਚ ਇਹਨਾਂ ਬੱਚਿਆਂ ਨੂੰ ਲਿਆਉਣ ਅਤੇ ਛੱਡਣ ਦੀ ਵਿਵਸਥਾ ਕੀਤੀ ਜਾਵੇਗੀ। ਜਿਸਦਾ ਨਤੀਜਾ ਇਹ ਨਿਕਲਦਾ ਹੈ ਕਿ ਵੱਡੀ ਗਿਣਤੀ ਵਿੱਚ ਰਾਈਟ-ਟੂ-ਐਜੂਕੇਸ਼ਨ ਐਕਟ 2009 ਤਹਿਤ ਖੁੱਲ੍ਹੇ ਸਕੂਲ ਬੰਦ ਕਰ ਦਿੱਤੇ ਜਾਣਗੇ, ਇਸ ਐਕਟ ਦਾ ਰਿਵਿਊ ਅਤੇ ਧਾਰਾਵਾਂ ਵਿੱਚ ਵੀ ਤਬਦੀਲੀ ਕਰਨ ਦੀ ਵਿਵਸਥਾ ਬਣਾਈ ਗਈ ਹੈ। ਸਰਕਾਰੀ ਅਤੇ ਪ੍ਰਾਈਵੇਟ ਸਕੂਲਾਂ ਨੂੰ ਬਰਾਬਰ ਦੀ ਮਾਨਤਾ ਵਿੱਚ ਤਬਦੀਲ ਕਰਨ ਲਈ ਇੱਕੋ ਦਿਸ਼ਾ ਨਿਰਦੇਸ਼ ਵਾਲਾ ਪ੍ਰਬੰਧਕੀ ਢਾਂਚਾ ਹੋਵੇਗਾ।

ਹਕੀਕਤ ਵਿੱਚ ਇਹ ਨੀਤੀ ਖੁੱਲ੍ਹੇਆਮ ਦਾਨੀ ਸੱਜਣਾਂ, ਪ੍ਰਾਈਵੇਟ ਅਦਾਰਿਆਂ ਦੀ ਭਾਗੀਦਾਰੀ ਦੇ ਨਾਂ ਹੇਠ ਸਮੁੱਚੇ ਸਿੱਖਿਆ ਤਾਣੇ-ਬਾਣੇ ਨੂੰ ਖੁੱਲ੍ਹੇ ਆਮ ਸਿੱਖਿਆ ਨੂੰ ਵੇਚਣ ਅਤੇ ਖ਼ਰੀਦਣ ਵਾਲੀ ਵਸਤੂ ਦੇ ਤੌਰ ਤੇ ਉਤਸ਼ਾਹਿਤ ਕਰਨ ਵੱਲ ਨੂੰ ਕੇਂਦਰਿਤ ਹੈ। ਇਸ ਤੋਂ ਵੀ ਅੱਗੇ ਨੈਸ਼ਨਲ ਕਰੀਕੁਲਮ ਫਰੇਮਵਰਕ (ਕੌਮੀ ਪਾਠਕ੍ਰਮ ਚੌਖਟਾ) 2005 ਨੂੰ ਪੂਰੀ ਤਰ੍ਹਾਂ ਨਿਕਾਰ ਕੇ ਨੈਸ਼ਨਲ ਕਰੀਕੁਲਮ ਫਰੇਮਵਰਕ 2020 ਬਨਾਉਣ ਦਾ ਫੈਸਲਾ ਇਸ ਵਿੱਚ ਦਰਜ ਕੀਤਾ ਗਿਆ ਹੈ, ਇਹ ਦੇਖਣਾ ਹੋਵੇਗਾ ਕਿ ਆਉਣ ਵਾਲੇ ਦਿਨਾਂ ਵਿੱਚ ਸਿਲੇਬਸ ਬਣਾਉਣ ਵਾਲੀਆਂ ਮਾਹਿਰਾਂ ਦੀਆਂ ਕਮੇਟੀਆਂ ਤੋਂ ਬਿਨ੍ਹਾਂ ਹੀ ਸਕੂਲਾਂ ਵਿੱਚ ਸਿਲੇਬਸ ਦਾ ਸਰੂਪ ਬਣਕੇ ਲਾਗੂ ਹੋਵੇਗਾ। ਸਿਰਫ਼ ਤਿੰਨ-ਚਾਰ ਮਹੀਨਿਆਂ ਦੀ ਪ੍ਰਕਿਰਿਆ ਰਾਹੀਂ ਪਾਠ-ਕ੍ਰਮ ਨੂੰ ਬਨਾਉਣਾ ਅਤੇ ਲਾਗੂ ਕਰਨਾ ਇੱਕ ਵੱਡਾ ‘ਅਜੂਬਾ’ ਹੋਵੇਗਾ, ਜਿਸ ਕਾਰਜ ਲਈ ਦਹਾਕਿਆਂ ਤੱਕ ਮਾਹਿਰ ਲੱਗੇ ਰਹਿੰਦੇ ਹਨ ਅਤੇ ਉਹਨਾਂ ਦੇ ਅਧੀਨ ਵੱਡੇ ਵਰਕਿੰਗ ਗਰੁੱਪ ਬਣਾਏ ਜਾਂਦੇ ਹਨ ਜੋ ਦੇਸ਼ ਦੀ ਹਰੇਕ ਵੰਨਗੀ ਤੇ ਵਿਕਾਸ ਦੇ ਪੱਧਰ ਨੂੰ ਦੇਖਦੇ ਹਨ ਅਤੇ ਭਵਿੱਖ ਦੇ ਇੱਕ ਜਮੂਹਰੀ ਸਮਾਜ ਵਿੱਚ ਰਹਿਣ ਯੋਗ ਨਵੇਂ ਬਸ਼ਿੰਦੇ (ਵਿਦਿਆਰਥੀ) ਨੂੰ ਵਿਕਸਿਤ ਕਰਨ ਦਾ ਕਾਰਜ ਕਰਦੇ ਹਨ।

ਇਸ ਨੀਤੀ ਦਾ ਸਭ ਤੋਂ ਨਿਰਾਸ਼ਾਜਨਕ ਪਹਿਲੂ ਇਹ ਹੈ ਕਿ ਦਲਿਤ, ਕਬੀਲੇ, ਸਮਾਜਿਕ ਤੌਰ ’ਤੇ ਪਛੜੇ ਵਰਗ, ਘੱਟ ਗਿਣਤੀਆਂ ਆਦਿ ਦਾ ਜ਼ਿਕਰ ਤੱਕ ਨਹੀਂ ਉਸਦੀ ਥਾਂ ’ਤੇ ਇਹਨਾਂ ਨੂੰ ਇਕੋ ਹੀ ਵੰਨਗੀ ‘ਸਮਾਜਿਕ ਅਤੇ ਆਰਥਿਕ ਤੌਰ ਉੱਤੇ ਪਿੱਛੇ ਰਹਿ ਗਏ ਹਿੱਸਿਆਂ’ (SEDG) ਦੇ ਤੌਰ ਤੇ ਅੰਕਿਤ ਕੀਤਾ ਹੈ, ਇਹਨਾਂ ਨੂੰ ਸਿੱਖਿਆ ਪ੍ਰਦਾਨ ਕਰਨ ਲਈ ‘ਵਿਸ਼ੇਸ਼ ਐਜੂਕੇਸ਼ਨ ਜ਼ੋਨ’ (SEZ) ਬਣਾਏ ਜਾਣਗੇ, ਉਸ ਵਾਸਤੇ ਭੂਗੋਲਿਕ ਤੌਰ ’ਤੇ ਕੇਂਦਰ ਅਤੇ ਰਾਜ ਸਾਂਝੇ ਤੌਰ ’ਤੇ ਕਾਰਜ ਕਰਨਗੇ। ਇਸੇ ਤਰ੍ਹਾਂ ਸਕੂਲਾਂ ਤੋਂ ਬਾਹਰ ਰਹਿ ਗਏ, ਯੂਨੇਸਕੋ ਦੀ

2013 ਦੀ ਰਿਪੋਰਟ ਅਨੁਸਾਰ, 6.2 ਕਰੋੜ ਬੱਚਿਆਂ ਨੂੰ ਸਕੂਲਾਂ ਵਿੱਚ ਲੈ ਕੇ ਆਉਣ ਲਈ ਕੇਂਦਰ ਅਤੇ ਰਾਜ ਸਰਕਾਰਾਂ ਦਾ 'ਸੁਪਨਮਈ' ਖਿਆਲ ਵੀ ਇਸ ਰਿਪੋਰਟ ਵਿੱਚ ਦਰਜ ਹੈ।

ਪ੍ਰੰਤੂ ਸਾਡੇ ਅਜੋਕੇ ਹੁਕਮਰਾਨਾਂ ਦੀ ਤੋਰ ਤੇ ਦਿਸ਼ਾ ਤਾਂ ਬ੍ਰਾਹਮਣਵਾਦੀ ਸੋਚ ਤੇ ਕਾਰਪੋਰੇਟ ਘਰਾਣਿਆਂ ਲਈ ਤਬਦੀਲੀਆਂ ਕਰਕੇ ਉਹਨਾਂ ਦੀ ਲੋੜ ਅਨੁਸਾਰ ਹੀ ਹੈ ਇਸ ਕਰਕੇ ਉਹ ਵੱਡੇ ਮਾਲਾਂ (Big Malls) ਵਾਂਗ ਵੱਡੇ ਸਕੂਲਾਂ ਦਾ ਨਿਰਮਾਣ ਕਰ ਸਕਦੇ ਹਨ ਅਤੇ ਉਹਨਾਂ ਨੂੰ ਚਲਾ ਸਕਦੇ ਹਨ, ਇਸ ਕਰਕੇ ਇਸ ਨੀਤੀ ਵਿੱਚ ਫੀਸਾਂ ਤਹਿ ਕਰਨ ਦੀ ਖੁੱਲ੍ਹੀ ਛੋਟ ਦਿੱਤੀ ਗਈ ਹੈ ਅਤੇ ਜੋ ਮੌਜੂਦਾ ਸਕੂਲ ਚੱਲ ਰਹੇ ਹਨ ਉਹ ਨਵੀਂ ਨੀਤੀ ਤਹਿਤ ਜਾਂ ਤਾਂ ਬੰਦ ਕਰ ਦਿੱਤੇ ਜਾਣਗੇ ਜਾਂ ਉਹਨਾਂ ਨੂੰ ਵੇਲਾ ਵਿਹਾ ਚੁੱਕੇ ਕਹਿ ਕੇ ਨਵੇਂ ਵਿੱਦਿਅਕ ਤੰਤਰ ਵਿਚੋਂ ਕੱਢ ਦਿੱਤਾ ਜਾਵੇਗਾ। ਇਸੇ ਤਰ੍ਹਾਂ ਉਚੇਰੀ ਸਿੱਖਿਆ ਸਬੰਧੀ ਨੀਤੀ 'ਚ ਦਰਜ ਕੀਤਾ ਗਿਆ ਹੈ ਕਿ ਇਕਹਿਰੇ ਸਿਲੇਬਸਾਂ ਅਤੇ ਵਿਸ਼ਿਆਂ ਵਾਲੇ ਕਾਲਜਾਂ ਦਾ ਕੋਈ ਭਵਿੱਖ ਨਹੀਂ ਅਤੇ ਤਿੰਨ ਹਜਾਰ ਦੀ ਗਿਣਤੀ ਤੋਂ ਵੱਧ ਵਾਲੇ ਕਾਲਜ ਹੀ ਹੋਣਗੇ ਅਤੇ ਬਾਕੀ ਬੰਦ ਕਰ ਦਿੱਤੇ ਜਾਣਗੇ।

ਕੇਂਦਰ ਸਰਕਾਰ ਦੇ ਅਨੁਸਾਰ ਹੁਣ ਜੋ ਰਾਸ਼ਟਰੀ ਵਿੱਦਿਅਕ ਨੀਤੀ-2020 ਬਣਾਈ ਗਈ ਹੈ ਉਹ 21ਵੀਂ ਸਦੀ ਦੇ ਨਵੇਂ ਭਾਰਤ ਦੀ ਨਵੀਂ ਸਿਰਜਣਾ ਦੀ ਨੀਂਹ ਦਾ ਕਾਰਜ ਕਰੇਗੀ ਅਤੇ ਆਧੁਨਿਕ ਤਕਨਾਲੋਜੀ ਦੀਆਂ ਸਾਰੀਆਂ ਸਹੂਲਤਾਂ ਨਾਲ ਲੈੱਸ ਹੋ ਕੇ ਸਕੂਲ ਅਤੇ ਕਾਲਜ ਚੱਲਣਗੇ। ਇਸ ਕਾਰਜ ਲਈ ਵੱਡੇ-ਵੱਡੇ ਪ੍ਰਾਈਵੇਟ ਘਰਾਣੇ ਆਪਣੀ ਤਕਨਾਲੋਜੀ ਹੀ ਨਹੀਂ ਵੇਚ ਰਹੇ ਬਲਕਿ ਸਮੁੱਚੇ ਸਿੱਖਿਆ ਤੰਤਰ ਨੂੰ ਆਪਣੀ ਗ੍ਰਿਫ਼ਤ ਵਿੱਚ ਵੀ ਲੈ ਰਹੇ ਹਨ। ਆਉਣ ਵਾਲੇ ਸਮੇਂ ਵਿੱਚ ਜਿਸ ਕਿਸਮ ਦੀਆਂ ਸਮਾਜਿਕ, ਮਾਨਸਿਕ ਅਤੇ ਬੌਧਿਕ ਉਲਝਣਾਂ ਬੱਚਿਆਂ ਵਿੱਚ ਪੈਦਾ ਹੋਣਗੀਆਂ ਉਸ ਦਾ ਕਿਆਸ ਕਰਨਾ ਅਜੇ ਸੰਭਵ ਨਹੀਂ ਪਰ ਕੰਬਾਊ ਗਰੀਬ ਮਾਪਿਆਂ ਅਤੇ ਬੱਚਿਆਂ ਦੀਆਂ ਤਰਾਸਦਿਕ ਘਟਨਾਵਾਂ ਸਾਹਮਣੇ ਆ ਰਹੀਆਂ ਹਨ ਅਤੇ ਅਧਿਆਪਕ ਬੁਰੀ ਤਰ੍ਹਾਂ ਤਨਾਅ ਗ੍ਰਸਤ ਹੋਏ ਪਏ ਹਨ।

ਰਾਸ਼ਟਰੀ ਵਿੱਦਿਅਕ ਨੀਤੀ-2020 ਵਿੱਚ ਦਰਸਾਇਆ ਗਿਆ ਹੈ ਕਿ ਭਾਰਤ ਦਾ ਗਿਆਨ ਅਤੇ ਵਿਰਾਸਤ ਨਾਲੰਦਾ ਅਤੇ ਤਕਸ਼ਿਲਾ ਦੀਆਂ ਯੂਨੀਵਰਸਿਟੀਆਂ ਵਿੱਚੋਂ ਇਸ ਕਰਕੇ ਉਤਪੰਨ ਹੋਇਆ ਹੈ ਕਿਉਂਕਿ ਉਹਨਾਂ ਵਿੱਚ ਬਹੁ-ਦਿਸ਼ਾਵੀ ਅਤੇ ਬਹੁ-ਪਰਤੀ ਅਧਿਆਪਨ ਅਤੇ ਖੋਜ ਕਾਰਜ ਹੁੰਦਾ ਸੀ ਜਿਸ ਵਿੱਚੋਂ ਚਾਣਕਿਆ ਅਤੇ ਪਾਨਣੀ ਵਰਗੇ ਵਿਦਵਾਨ ਪੈਦਾ ਹੋ ਸਕੇ। ਉਸ ਪਰੰਪਰਾ ਨੂੰ ਹੀ ਮੁੜ ਉਚੇਰੀ ਸਿੱਖਿਆ ਵਿੱਚ ਲਿਆਉਣ ਹਿੱਤ ਇਕਹਿਰੇ ਕਿਸਮ ਦੇ ਕਾਲਜ, ਸਕੂਲ ਅਤੇ ਯੂਨੀਵਰਸਿਟੀਆਂ ਨੂੰ 2025 ਤੱਕ ਸਮੇਟ ਦਿੱਤਾ ਜਾਵੇਗਾ ਉਹਨਾਂ ਦੀ ਥਾਂ 'ਤੇ ਸਕੂਲ ਕੰਪਲੈਕਸ ਅਤੇ ਬਹੁ-ਅਨੁਸ਼ਾਸਨੀ ਯੂਨੀਵਰਸਿਟੀਆਂ ਦਾ ਨਿਰਮਾਣ ਕੀਤਾ ਜਾਵੇਗਾ। ਇਸ ਕਾਰਜ ਲਈ 'ਸੱਚੇ' ਦਾਨੀ ਸੱਜਣਾਂ ਅਤੇ 'ਨਫ਼ਾ ਨਾ ਲੈਣ ਵਾਲੇ' ਪ੍ਰਾਈਵੇਟ ਕਾਰਪੋਰੇਟ ਘਰਾਣਿਆਂ ਦੀ ਮਦਦ ਲਈ ਜਾਵੇਗੀ। ਇਸ ਕਰਕੇ ਸਕੂਲਾਂ ਤੋਂ ਲੈ ਕੇ ਯੂਨੀਵਰਸਿਟੀ ਤੱਕ ਦੇ ਪੁਰਾਣੇ ਪੈਮਾਨਿਆਂ ਦੀ ਥਾਂ 'ਤੇ ਨਵੇਂ ਪੈਰਾਮੀਟਰ (ਮਾਪਦੰਡ) ਜੋ ਕਿ ਸਰਕਾਰੀ ਅਤੇ ਪ੍ਰਾਈਵੇਟ ਸੰਸਥਾਵਾਂ ਲਈ ਇੱਕੋ ਜਿਹੇ ਹੋਣਗੇ, ਉਹਨਾਂ ਦੀ ਵਿਵਸਥਾ ਕੀਤੀ ਜਾਵੇਗੀ। ਵਿੱਦਿਅਕ ਨੀਤੀ ਵਿੱਚ ਵਿਸ਼ੇਸ਼ ਜਿਕਰ ਕੀਤਾ ਕਿ ਅਮਰੀਕਾ ਦੀਆਂ ਪ੍ਰਾਈਵੇਟ ਯੂਨੀਵਰਸਿਟੀਆਂ ਸਾਡੀਆਂ ਬਹੁ-ਅਨੁਸ਼ਾਸਨੀ ਯੂਨੀਵਰਸਿਟੀਆਂ ਲਈ ਮਾਡਲ ਹੋਣਗੀਆਂ, ਜੋ ਵੱਡੇ ਕਾਰਪੋਰੇਟ ਘਰਾਣਿਆਂ ਵੱਲੋਂ ਚਲਾਈਆਂ ਜਾਂਦੀਆਂ ਹਨ।

ਇਹਨਾਂ ਬਹੁ-ਅਨੁਸ਼ਾਸਨੀ ਸਕੂਲਾਂ ਵਿੱਚ ਪਬਲਿਕ-ਪ੍ਰਾਈਵੇਟ-ਦਾਨੀ ਸੱਜਣਾਂ ਦੀ ਵਿੱਤੀ ਸਹਾਇਤਾ ਅਤੇ ਸੰਚਾਲਣ ਦੀ ਵਿਵਸਥਾ ਕੀਤੀ ਗਈ ਹੈ। ਦਹਾਕਿਆਂ ਤੋਂ ਸੇਵਾਵਾਂ ਪ੍ਰਦਾਨ ਕਰ ਰਹੇ ਅਧਿਆਪਕਾਂ ਦੀ ਤਰੱਕੀ ਦੇ ਪੈਮਾਨੇ ਪੁਰਾਣੇ ਨਹੀਂ ਰਹਿਣਗੇ। ਉਹ ਨਵੇਂ ਮਾਪਦੰਡਾਂ ਅਨੁਸਾਰ ਬਣਾਏ ਜਾਣਗੇ। ਅਧਿਆਪਕਾਂ ਦੀਆਂ ਤਨਖ਼ਾਹਾਂ ਅਤੇ ਉਹਨਾਂ ਦੇ ਸਕੇਲਾਂ ਦੀ ਬਣਤਰ ਬਾਰੇ ਇਹ ਨੀਤੀ ਚੁੱਪ ਹੈ। ਯੂਨੀਵਰਸਿਟੀ ਦੇ ਅਧਿਆਪਕਾਂ ਦੀਆਂ ਤਨਖ਼ਾਹਾਂ ਵਿੱਚ ਵਾਧਾ ਵੱਖ-ਵੱਖ ਸੰਸਥਾਵਾਂ ਵੱਲੋਂ ਜੋ ਸਾਲ ਦੀ ਅਦਾਰੇ ਦੀ ਕਾਰਜ ਅਤੇ ਯੋਜਨਾ ਬਣਾਈ ਜਾਏਗੀ ਉਸ ਅਨੁਸਾਰ ਹੀ ਵਿੱਤ ਨਿਰਧਾਰਿਤ ਕੀਤਾ ਜਾਵੇਗਾ।

ਵਿੱਦਿਅਕ ਖੇਤਰ ਦੀ ਅਹਿਮ ਪਰਤ ਪਾਠ-ਕ੍ਰਮ ਨੂੰ ਜਿਸ ਤਰ੍ਹਾਂ ਇਸ ਨੀਤੀ ਵਿੱਚ ਲਿਆ ਗਿਆ ਹੈ ਉਹ ਗੰਭੀਰ ਚਿੰਤਾਵਾਂ ਖੜ੍ਹੀਆਂ ਕਰਦਾ ਹੈ। ਸਕੂਲ ਪੱਧਰ 'ਤੇ ਜੋ ਪਾਠ-ਕ੍ਰਮ ਹੁਣ ਪੜ੍ਹਾਇਆ ਜਾ ਰਿਹਾ ਹੈ ਉਹ ਪੂਰੀ ਤਰ੍ਹਾਂ ਸੋਧਕੇ ਨੈਸ਼ਨਲ ਕਰੀਕੁਲਮ ਫ੍ਰੇਮਵਰਕ-2020 ਅਨੁਸਾਰ ਬਣੇਗਾ। ਹਕੀਕਤ ਇਹ ਹੈ ਕਿ 2020 ਨੂੰ ਖ਼ਤਮ ਹੋਣ ਲਈ 4 ਮਹੀਨੇ ਬਾਕੀ ਹਨ ਕੋਈ ਵੀ ਕਿਸੇ ਕਿਸਮ ਦੀ ਸਿਲੇਬਸਾਂ ਦੀ ਸੁਧਾਈ ਨੂੰ ਲੈ ਕੇ ਕਮੇਟੀ ਜਾਂ ਕਮਿਸ਼ਨ ਨਹੀਂ ਬਣਿਆ ਹੋਇਆ। ਦੇਖੋ, ਕਿਸ ਤਰ੍ਹਾਂ ਆਉਣ ਵਾਲੇ ਦਿਨਾਂ ਵਿੱਚ ਨਵਾਂ ਸਿਲੇਬਸ ਇਕਦਮ ਬਣ ਕੇ ਆ ਜਾਂਦਾ ਹੈ। ਇਸ ਨੀਤੀ ਵਿੱਚ ਇਹ ਦਰਜ ਕੀਤਾ ਗਿਆ ਹੈ ਕਿ ਪ੍ਰਾਈਵੇਟ ਅਦਾਰਿਆਂ ਦੀ ਮਦਦ ਲੈ ਕੇ ਕਿਤਾਬਾਂ ਦੀ ਸੁਧਾਈ ਅਤੇ ਛਪਾਈ ਕਰਵਾਈ ਜਾ ਸਕਦੀ ਹੈ। ਹਕੀਕਤ ਵਿੱਚ ਇਹ ਵਾਪਰੇਗਾ ਕਿ ਪਬਲਿਕ ਪ੍ਰਾਈਵੇਟ ਭਾਗੀਦਾਰੀ ਨਾਲ ਆਪਣੇ ਕਿਸਮ ਦਾ ਸਿਲੇਬਸ ਤਿਆਰ ਕੀਤਾ ਜਾਵੇਗਾ ਜਿਸ ਦੀ ਝਲਕ ਇਸ ਨੀਤੀ ਵਿੱਚ ਸਪਸ਼ਟ ਦਿਖਾਈ ਦੇ ਰਹੀ ਹੈ।

ਵਿੱਦਿਅਕ ਨੀਤੀ-2020 ਅਜੇ ਵੀ ਵਰ੍ਹਾ 1964 ਦੀ ਕੁਠਾਰੀ ਕਮਿਸ਼ਨ ਦੀ ਰਿਪੋਰਟ ਵਿੱਚ ਦਰਸਾਏ ਜੀ.ਡੀ.ਪੀ. ਦੇ 6 ਪ੍ਰਤੀਸ਼ਤ ਬਜਟ ਦੀ ਵਕਾਲਤ ਕਰਦੀ ਹੈ ਅਤੇ ਸਮੁੱਚੇ ਢਾਂਚੇ ਨੂੰ ਬਦਲਣਾ ਚਾਹੁੰਦੀ ਹੈ ਪਰ ਅਸਲੀਅਤ ਇਹ ਹੈ ਕਿ 2014 ਤੋਂ ਲੈ ਕੇ 2019 ਤੱਕ ਜਦੋਂ ਮੋਦੀ ਸਰਕਾਰ ਦਾ ਪਹਿਲਾ ਦੌਰ ਸੀ ਉਸ ਵਿੱਚ ਕੁੱਲ ਬਜਟ ਦਾ 2.88 ਪ੍ਰਤੀਸ਼ਤ ਖਰਚ ਕੀਤਾ ਜਾਂਦਾ ਸੀ ਜੋ ਜੇ ਜੀ.ਡੀ.ਪੀ. ਅਨੁਸਾਰ ਦੇਖਿਆ ਜਾਵੇ ਤਾਂ ਇਹ 0.5 ਪ੍ਰਤੀਸ਼ਤ ਸੀ। ਕਹਿਣ ਦਾ ਭਾਵ ਇਹ ਹੈ ਕਿ ਅਸੀਂ ਹਕੀਕਤ ਵਿੱਚ ਸਕੂਲ ਐਜੂਕੇਸ਼ਨ ਤੋਂ ਲੈ ਕੇ ਉਚੇਰੀ ਐਜੂਕੇਸ਼ਨ ਤੱਕ 1 ਪ੍ਰਤੀਸ਼ਤ ਤੋਂ ਵੀ ਘੱਟ ਜੀਡੀਪੀ ਦਾ ਖਰਚ ਕਰ ਰਹੇ ਹੋਈਏ ਅਤੇ ਲਿਖਣ ਨੂੰ ਅਸੀਂ ਹਰ ਵਾਰੀ ਬਿਨ੍ਹਾਂ ਕੀਮਤਾਂ ਤੇ ਖਰਚਿਆਂ ਦੇ ਵਧਿਆ, ਆਧੁਨਿਕ ਸਹੂਲਤਾਂ ਅਤੇ ਲੋੜਾਂ ਲਈ 6 ਪ੍ਰਤੀਸ਼ਤ ਜੀ.ਡੀ.ਪੀ. ਦਾ ਖਰਚ ਕਰਨ ਦਾ ਰਟਨ ਮੰਤਰ ਕਰੀ ਜਾ ਰਹੇ ਹਾਂ। ਜਿਸ ਦੇਸ਼ ਵਿੱਚ 5 ਸਾਲ ਤੋਂ ਲੈ ਕੇ 24 ਸਾਲ ਤੱਕ ਦੀ ਉਮਰ ਤੱਕ ਦੇ ਬੱਚਿਆਂ ਅਤੇ ਨੌਜਵਾਨਾਂ ਦੀ ਗਿਣਤੀ 50 ਕਰੋੜ ਹੋਵੇ ਉਹਨਾਂ ਲਈ ਵਿੱਦਿਅਕ ਸਹੂਲਤਾਂ ਸਰਕਾਰ ਵੱਲੋਂ ਨਾ ਮਾਤਰ ਦੇ ਬਰਾਬਰ ਹਨ। ਆਉਣ ਵਾਲਾ ਵਕਤ ਤਾਂ ਹੋਰ ਵੀ ਬੁਰਾ ਹੋਵੇਗਾ ਜਿਸ ਕਿਸਮ ਨਾਲ ਸਰਕਾਰ ਦੀ ਇਸ ਨੀਤੀ ਨੇ ਖੁੱਲ੍ਹੇਆਮ ਨੀਤੀਆਂ ਦੇ ਵਿੱਚ ਦੇਸ਼ੀ ਅਤੇ ਵਿਦੇਸ਼ੀ ਵੱਡੇ ਘਰਾਣਿਆਂ ਨੂੰ ਆਧੁਨਿਕ ਤਕਨੋਲੋਜੀ ਨਾਲ ਵਿੱਦਿਆ ਵੇਚਣ ਅਤੇ ਖ਼ਰੀਦਣ ਦੀ ਖੁੱਲ੍ਹ ਦੇ ਛੱਡੀ ਹੈ।

ਅਜਿਹੀਆਂ ਸਥਿਤੀਆਂ ਵਿੱਚ ਚੇਤੰਨ ਵਰਗ ਦੀ ਜ਼ੁੰਮੇਵਾਰੀ ਬਣਦੀ ਹੈ ਕਿ ਵਿੱਦਿਆ ਵਰਗਾ ਅਹਿਮ ਖੇਤਰ ਜਿਸ ਰਾਹੀਂ ਦੇਸ਼ ਦੀ ਨਵੀਂ ਪੀੜ੍ਹੀ ਨੇ ਨਵੇਂ ਕਿਸਮ ਦੀ ਜਾਨ ਦੇਸ਼, ਸਮਾਜ ਅਤੇ ਲੋਕਾਂ ਵਿੱਚ ਭਰਨੀ ਹੁੰਦੀ ਹੈ ਉਸਨੂੰ ਹੀ ਇੱਕ ਵਿਸ਼ੇਸ਼ ਕਿਸਮ ਨਾਲ ਇੱਕ ਰੰਗ, ਇੱਕ ਨਸਲ, ਇੱਕ ਭਾਸ਼ਾ, ਇੱਕ ਸਭਿਆਚਾਰ ਵਿੱਚ ਤਬਦੀਲ ਕਰਨ ਦੀ ਪ੍ਰਵਿਰਤੀ ਇਸ ਵਿੱਦਿਅਕ ਨੀਤੀ ਨੂੰ ਪੜ੍ਹਦਿਆਂ ਅਤੇ ਵਾਚਦਿਆਂ ਦਿਖਾਈ ਦਿੰਦੀ ਹੈ। ਇਸ ਕਰਕੇ ਹਰੇਕ ਖੇਤਰ ਦੇ ਸਿਆਸਤਦਾਨ, ਵਿਗਿਆਨੀ, ਸਮਾਜਸ਼ਾਸਤਰੀ, ਵਿੱਦਿਅਕ ਸ਼ਾਸਤਰੀ, ਅਰਥ-ਸ਼ਾਸਤਰੀ, ਭਾਸ਼ਾ ਮਾਹਿਰ, ਸੱਭਿਆਚਾਰਕ ਖੇਤਰ ਦੀ ਸਖਸ਼ੀਅਤ ਦਾ ਫਰਜ਼ ਬਣਦਾ ਹੈ ਕਿ ਉਹ ਬਹੁਰੰਗੇ ਅਤੇ ਬਹੁ-ਦਿਸ਼ਾਵੀ ਦੇਸ਼ ਦੀ ਬੁਨਿਆਦ ਨੂੰ ਮਜ਼ਬੂਤ ਕਰਨ ਲਈ ਇਸ ਵਿੱਦਿਅਕ ਨੀਤੀ ਦੇ ਖਤਰਨਾਕ ਪਹਿਲੂਆਂ ਨੂੰ ਨਿਕਾਰਨ ਲਈ ਆਪਣੀ ਬੌਧਿਕ ਸਮਰੱਥਾ ਨੂੰ ਇਸਤੇਮਾਲ ਕਰਨ। ਇਹ ਸਮੇਂ ਦੀ ਸਭ ਤੋਂ ਵੱਡੀ ਲੋੜ ਹੈ।

**ਸਿੱਖਿਆ ਅਤੇ ਸਮੁਦਾਇ ਸੇਵਾਵਾਂ ਵਿਭਾਗ**
**ਪੰਜਾਬੀ ਯੂਨੀਵਰਸਿਟੀ ਪਟਿਆਲਾ।**
**98151-15429**

## ਇਤਿਹਾਸਕ ਦਿਨ

| | | |
|---|---|---|
| 5 ਸਤੰਬਰ | : | ਕੌਮੀ ਅਧਿਆਪਕ ਦਿਵਸ |
| 8 ਸਤੰਬਰ | : | ਜਨਮ ਰੂਸੀ ਲੇਖਕ ਰਸੂਲ ਹਮਜ਼ਾਤੋਵ (ਲੇਖਕ ਸੰਸਾਰ ਪ੍ਰਸਿੱਧ ਕਿਤਾਬ 'ਮੇਰਾ ਦਾਗਿਸਤਾਨ') 1923 |
| 8 ਸਤੰਬਰ | : | ਕੌਮਾਂਤਰੀ ਸਾਖਰਤਾ ਦਿਵਸ |
| 9 ਸਤੰਬਰ | : | ਚੀਨ ਦੇ ਕਮਿਊਨਿਸਟ ਆਗੂ ਮਾਓ-ਜੇ-ਤੁੰਗ ਦਾ ਦਿਹਾਂਤ (1976) |
| 9 ਸਤੰਬਰ | : | ਜਨਮ ਮਹਾਨ ਰੂਸੀ ਲੇਖਕ ਲੀਓ ਟਾਲਸਟਾਏ (1828) |
| 13 ਸਤੰਬਰ | : | ਸ਼ਹੀਦ ਜਤਿੰਦਰ ਨਾਥ ਦਾਸ ਦੀ ਜੇਲ੍ਹ 'ਚ ਭੁੱਖ ਹੜਤਾਲ ਦੇ 63ਵੇਂ ਦਿਨ ਸ਼ਹੀਦੀ (1929) |
| 16 ਸਤੰਬਰ | : | ਸੰਸਾਰ ਓਜ਼ੋਨ ਦਿਵਸ |
| 16 ਸਤੰਬਰ | : | ਪ੍ਰਮਾਣੂ ਸਿਧਾਂਤ ਦੇਣ ਵਾਲੇ ਵਿਗਿਆਨੀ ਜੌਹਨ ਡਾਲਟਨ ਦਾ ਜਨਮ (1766) |
| 16 ਸਤੰਬਰ | : | ਜਨਮ ਪ੍ਰਸਿੱਧ ਲੋਕ ਨਾਟਕਕਾਰ ਗੁਰਸ਼ਰਨ ਸਿੰਘ (1929) |
| 16 ਸਤੰਬਰ | : | ਕ੍ਰਾਂਤੀਕਾਰੀ ਸ਼ਹੀਦ ਮਹਾਂਵੀਰ ਸਿੰਘ ਦਾ ਜਨਮ (1904) |
| 18 ਸਤੰਬਰ | : | ਡਾ. ਅਬਰਾਹਮ ਟੀ.ਕਾਵੂਰ ਦਾ ਦਿਹਾਂਤ (1978) |
| 23 ਸਤੰਬਰ | : | ਨੈਪਚੂਨ ਗ੍ਰਹਿ ਦੀ ਖੋਜ (1846) |
| 28 ਸਤੰਬਰ | : | ਜਨਮ ਦਿਨ ਸ਼ਹੀਦ ਭਗਤ ਸਿੰਘ (1907) |
| 9 ਅਕਤੂਬਰ | : | ਇਨਕਲਾਬੀ ਆਗੂ ਚੀ ਗੁਵੇਰਾ ਦਾ ਬੋਲੀਵੀਆ ਵਿੱਚ ਕਤਲ (1967) |
| 16 ਅਕਤੂਬਰ | : | ਵਿਸ਼ਵ ਖੁਰਾਕ ਦਿਵਸ |
| 16 ਅਕਤੂਬਰ | : | ਭਾਰਤੀ ਮੂਲ ਦੇ ਵਿਗਿਆਨਕ ਹਰਗੋਬਿੰਦ ਖੁਰਾਨਾ ਨੇ ਨੋਬਲ ਇਨਾਮ ਹਾਸਲ ਕੀਤਾ (1968) |

ਜੁਗਨੂੰਓਂ ਤੁਮ ਕੋ ਨਏਂ ਚਾਂਦ
ਉਗਾਨੇ ਹੋਂਗੇ,
ਇਸ ਸੇ ਪਹਿਲੇ ਕਿ
ਹਨੇਰੋਂ ਕੀ ਹਕੂਮਤ ਹੋ ਜਾਏ।



**ਡਾ. ਰਾਹਤ ਇੰਦੌਰੀ**

# ਸੂਰਜ ਮੰਡਲ ਦੀ ਗ੍ਰਹਿ ਪਰਿਕਰਮਾ ਦੇ ਪ੍ਰਮਾਣਿਤ ਨਿਯਮ



ਰਣਧੀਰ ਗਿੱਲਪੱਤੀ



ਬ੍ਰਹਿਮੰਡ ਦਾ ਅਨੰਤ ਪਸਾਰਾ ਸਦੀਆਂ ਤੋਂ ਪ੍ਰਿਥਵੀ ਦੇ ਲੋਕਾਂ ਲਈ ਬੁਝਾਰਤ ਬਣਿਆ ਰਿਹਾ ਹੈ। ਪੁਰਾਤਨ ਇਤਿਹਾਸਕ ਕਾਲ ਤੋਂ ਹੀ ਪ੍ਰਿਥਵੀ ਦਾ ਸਭ ਤੋਂ ਸਮਝਦਾਰ ਜੀਵ ਮਨੁੱਖ ਇਸਦੇ ਗੁੱਝੇ ਭੇਦਾਂ ਦੀ ਥਾਹ ਪਾਉਣ ਦਾ ਯਤਨ ਕਰਦਾ ਆ ਰਿਹਾ ਹੈ। ਖਗੋਲੀ ਪਿੰਡਾਂ ਬਾਰੇ ਮੁਢਲੇ ਦੌਰ ਦੀ ਜਾਣਕਾਰੀ ਬਿਨ੍ਹਾਂ ਸਬੂਤਾਂ ਤੇ ਦਲੀਲਾਂ ਤੋਂ, ਧਾਰਮਿਕ ਆਗੂਆਂ ਦੁਆਰਾ ਪ੍ਰਚਲਿਤ ਕਥਾਵਾਂ ਤੇ ਕਾਲਪਨਿਕ ਮਿੱਥਾਂ 'ਤੇ ਅਧਾਰਿਤ ਹੀ ਰਹੀ ਹੈ। ਮਨੁੱਖੀ ਪ੍ਰਜਾਤੀ ਵਿੱਚ ਜਿਉਂ-ਜਿਉਂ ਵਿਗਿਆਨ ਦਾ ਪਸਾਰਾ ਹੁੰਦਾ ਗਿਆ ਤਿਉਂ-ਤਿਉਂ ਇਹ ਮਿੱਥਾਂ ਤੇ ਕਾਲਪਨਿਕ ਕਹਾਣੀਆਂ ਤਾਸ਼ ਦੇ ਮਹਿਲ ਵਾਂਗ ਬਿਖਰਦੀਆਂ ਗਈਆਂ। ਸਮੇਂ ਦੇ ਕੱਟੜ ਧਾਰਮਿਕ ਆਗੂਆਂ ਅਤੇ ਸੱਤਾ ਦੇ ਗੱਠਜੋੜ ਦੁਆਰਾ ਵਿਗਿਆਨੀਆਂ ਨੂੰ ਦਿੱਤੇ ਜਾਂਦੇ ਤਸੀਹਿਆਂ ਦੇ ਬਾਵਜੂਦ ਸੱਚ ਦਾ ਸੂਰਜ, ਅੰਧਵਿਸ਼ਵਾਸੀ ਤੇ ਫਰੇਬੀ ਬੱਦਲਾਂ ਦੇ ਪਰਦੇ ਪਾੜ ਕੇ ਬਾਹਰ ਆ ਕੇ ਚਮਕਦਾ ਰਿਹਾ ਹੈ।

**ਖਗੋਲ ਵਿਗਿਆਨੀ ਜੌਹਨਜ਼ ਕੈਪਲਰ ਦੀ ਖੋਜ**

ਅਜਿਹੇ ਉਤਸ਼ਾਹੀ ਤੇ ਸਿਰੜੀ ਵਿਗਿਆਨੀਆਂ ਦੀ ਕਤਾਰ ਵਿੱਚ ਜਰਮਨੀ ਦੇ ਸੰਨ 1571 ਵਿੱਚ ਪੈਦਾ ਹੋਏ ਸੰਸਾਰ ਪ੍ਰਸਿੱਧ ਖਗੋਲ ਵਿਗਿਆਨੀ ਜੌਹਨਜ਼ ਕੈਪਲਰ ਦਾ ਨਾਂ ਵੀ ਆਉਂਦਾ ਹੈ ਜਿਸਨੇ ਸੂਰਜ ਦੁਆਲੇ ਭੌਂ ਰਹੇ ਗ੍ਰਹਿਆਂ ਦੇ ਪਰਿਕਰਮਾ ਪੰਧ ਦੀ ਸੂਰਜ ਤੋਂ ਦੂਰੀ ਅਤੇ ਪਰਿਕਰਮਾ ਲਈ ਲਗਦੇ ਸਮੇਂ ਦੇ ਅੰਤਰਸਬੰਧਾਂ ਬਾਰੇ ਮਹੱਤਵਪੂਰਨ ਖੋਜ ਕੀਤੀ। ਉਸਨੇ ਕਈ ਵਰ੍ਹਿਆਂ ਤੱਕ ਅਨੇਕ ਰਾਤਾਂ ਜਾਗ ਕੇ ਵੱਖ-ਵੱਖ ਗ੍ਰਹਿਆਂ ਦੀ ਸਥਿਤੀ ਤੇ ਉਹਨਾਂ ਦੀ ਚਾਲ ਦਾ ਵਾਰ-ਵਾਰ ਅਧਿਐਨ ਕੀਤਾ। ਆਖਰ ਉਸਨੇ ਸਾਲਾਂ ਬੱਧੀ ਕੀਤੀ ਸਖਤ ਘਾਲਣਾ ਤੋਂ ਬਾਅਦ ਸੰਨ 1619 ਵਿੱਚ ਆਪਣੀ ਖੋਜ ਤੇ ਕੀਤੇ ਤਜ਼ਰਬਿਆਂ ਦਾ ਨਿਚੋੜ ਦੁਨੀਆਂ ਦੇ ਸਾਹਮਣੇ ਰੱਖਿਆ। ਉਨ੍ਹਾਂ ਸਿੱਧ ਕੀਤਾ ਕਿ ਗ੍ਰਹਿਆਂ ਦੀ ਸੂਰਜ ਦੁਆਲੇ ਪਰਿਕਰਮਾ ਕੁਦਰਤ ਦੇ ਵਿਸ਼ੇਸ਼ ਭੌਤਿਕ ਨਿਯਮਾਂ ਅਧੀਨ ਹੋ ਰਹੀ ਹੈ।

ਕੈਪਲਰ ਨੇ ਦੱਸਿਆ ਕਿ ਸੂਰਜ ਦੁਆਲੇ ਪਰਿਕਰਮਾ ਕਰ ਰਹੇ ਗ੍ਰਹਿ ਕਿਸੇ ਕਿਸਮ ਦੀ ਬੇਨਿਯਮੀ 'ਆਵਾਰਗੀ' ਨਹੀਂ ਕਰ ਰਹੇ ਸਗੋਂ ਇਹ ਖਾਸ ਨਿਯਮਾਂ ਵਿੱਚ ਬੱਝੇ ਹੋਏ ਹਨ। ਉਨ੍ਹਾਂ ਨੇ ਗ੍ਰਹਿਆਂ ਦੀ ਚਾਲ ਸਬੰਧੀ ਤਿੰਨ ਨਿਯਮਾਂ ਬਾਰੇ ਦੱਸਿਆ। ਉਨ੍ਹਾਂ ਦੀ ਖੋਜ ਤੋਂ ਪਹਿਲਾਂ ਗ੍ਰਹਿਆਂ ਦੇ ਸੂਰਜ ਦੁਆਲੇ ਪਰਿਕਰਮਾ ਪੰਧ ਨੂੰ ਚੱਕਰ ਦੀ ਤਰ੍ਹਾਂ ਪੂਰਾ ਗੋਲ ਹੀ ਸਮਝਿਆ ਜਾਂਦਾ ਸੀ। ਪਰ ਕੈਪਲਰ ਨੇ ਆਪਣੇ ਪਹਿਲੇ ਨਿਯਮ ਦੀ ਵਿਆਖਿਆ ਕਰਦਿਆਂ ਸਿੱਧ ਕੀਤਾ ਕਿ ਸੂਰਜ ਦੁਆਲੇ ਪਰਿਕਰਮਾ ਕਰ ਰਹੇ ਗ੍ਰਹਿ ਗੋਲ ਦੀ ਬਜਾਏ ਕੁਝ ਅੰਡਾਕਾਰ ਰਸਤੇ 'ਤੇ ਚੱਲ ਰਹੇ ਹਨ। ਭਾਵ ਹਰ ਗ੍ਰਹਿ ਦੀ ਸੂਰਜ ਤੋਂ ਦੂਰੀ ਇੱਕਸਾਰ ਨਹੀਂ ਰਹਿੰਦੀ ਹੈ ਤੇ ਇਹ ਉਹਨਾਂ ਦੇ ਅੰਡਾਕਾਰ ਪਰਿਕਰਮਾ ਪੰਧ ਅਨੁਸਾਰ ਘਟਦੀ ਵਧਦੀ ਰਹਿੰਦੀ ਹੈ। ਜਦੋਂ ਅਸੀਂ ਕਿਸੇ ਗ੍ਰਹਿ ਦੀ ਸੂਰਜ ਤੋਂ ਦੂਰੀ ਦੀ ਗੱਲ ਕਰਦੇ ਹਾਂ ਤਾਂ ਸਾਡਾ ਭਾਵ ਔਸਤ ਦੂਰੀ ਤੋਂ ਹੀ ਹੁੰਦਾ ਹੈ।

ਗ੍ਰਹਿਆਂ ਦੀ ਚਾਲ ਬਾਰੇ ਕੈਪਲਰ ਵੱਲੋਂ ਖੋਜਿਆ ਗਿਆ ਦੂਸਰਾ ਨਿਯਮ ਹੋਰ ਵੀ ਦਿਲਚਸਪ ਹੈ। ਲੰਬੇ ਤੇ ਸਿਰੜੀ ਅਧਿਐਨ ਉਪਰੰਤ ਉਨ੍ਹਾਂ ਨੇ ਸਿੱਧ ਕੀਤਾ ਕਿ ਗ੍ਰਹਿਆਂ ਦੀ ਸੂਰਜ ਦੁਆਲੇ ਪਰਿਮਾ ਦੀ ਗਤੀ ਸੂਰਜ ਤੋਂ ਦੂਰੀ ਦੇ ਹਿਸਾਬ ਨਾਲ ਘਟਦੀ ਜਾਂਦੀ ਹੈ। ਇਸ ਦਾ ਅਰਥ ਇਹ ਹੋਇਆ ਕਿ ਸੂਰਜ ਦੇ ਸਭ ਤੋਂ ਨੇੜਲੇ ਬੁੱਧ ਗ੍ਰਹਿ ਦੀ ਆਪਣੇ ਪਰਿਕਰਮਾ ਪੰਧ 'ਤੇ ਚਲਦੇ ਹੋਏ ਗਤੀ ਬਹੁਤ ਜਿਆਦਾ ਹੈ ਅਤੇ ਇਸ ਤੋਂ ਬਾਅਦ ਸੂਰਜ ਦੀ ਪਰਿਕਰਮਾ ਕਰ ਰਹੇ ਕ੍ਰਮਵਾਰ ਗ੍ਰਹਿਆਂ ਦੀ ਦੂਰੀ ਦੇ ਕ੍ਰਮ ਅਨੁਸਾਰ ਗਤੀ ਘਟਦੀ ਜਾਂਦੀ ਹੈ। ਉਨ੍ਹਾਂ ਨੇ ਸਿੱਧ ਕੀਤਾ ਕਿ ਸੂਰਜ ਤੋਂ ਔਸਤ ਦੂਰੀ ਦੇ ਅਨੁਸਾਰ ਘਟ ਰਹੀ ਪਰਿਕਰਮਾ ਗਤੀ ਵੀ ਇੱਕ ਵਿਸ਼ੇਸ਼ ਨਿਯਮ ਦੇ ਅਧੀਨ ਸੂਤਰਬੱਧ ਹੈ। ਇਸ ਖੋਜ ਨੇ ਇਹ ਦਿਲਚਸਪ ਸਿੱਟਾ ਕੱਢਿਆ ਕਿ ਭਾਵੇਂ ਸਾਰੇ ਗ੍ਰਹਿ ਵੱਖ-ਵੱਖ ਰਫ਼ਤਾਰ ਨਾਲ ਸੂਰਜ ਦੀ ਪਰਿਕਰਮਾ ਕਰ ਰਹੇ ਹਨ, ਪਰ ਸਮੇਂ ਦੀ ਇੱਕ ਸਮਾਨ ਇਕਾਈ ਦੌਰਾਨ ਸਾਰੇ ਹੀ ਗ੍ਰਹਿ, ਗ੍ਰਹਿ ਤੋਂ ਸੂਰਜ ਤੱਕ ਖਲਾਅ ਦਾ ਇੱਕ ਸਮਾਨ ਖੇਤਰ ਤੈਅ ਕਰਦੇ ਹਨ। ਮਿਸਾਲ ਦੇ ਤੌਰ 'ਤੇ ਜੇ ਸਮੇਂ ਦੀ ਸਮਾਨ ਦਸ ਘੰਟੇ ਮਿੱਥੀ ਜਾਵੇ ਤਾਂ ਇਸ ਸਮੇਂ ਦੌਰਾਨ ਪ੍ਰਿਥਵੀ, ਮੰਗਲ, ਬ੍ਰਹਿਸਪਤੀ, ਸ਼ਨਿਚਰ, ਯੂਰੇਨਸ ਆਦਿ ਗ੍ਰਹਿ ਆਪਣੇ-ਆਪਣੇ ਗ੍ਰਹਿਪੰਧ 'ਤੇ ਚਲਦੇ ਹੋਏ ਆਪੋ ਆਪਣੀ ਗਤੀ ਅਨੁਸਾਰ ਦੂਰੀਆਂ ਤੈਅ ਕਰਨਗੇ। ਜੇ ਅਸੀਂ ਗ੍ਰਹਿਆਂ ਦੀ ਇਸ ਰੇਸ (ਦੌੜ) ਦੇ ਸ਼ੁਰੂ ਹੋਣ ਅਤੇ ਖਤਮ ਹੋਣ ਦੇ ਪੁਆਇੰਟਾਂ ਤੋਂ ਫਰਜੀ ਰੇਖਾਵਾਂ ਸੂਰਜ ਨਾਲ ਮਿਲਾ

ਦੇਈਏ ਤਾਂ ਖਲਾਅ ਵਿੱਚ ਜੋ ਤਿਕੋਣਾਂ ਬਣਨਗੀਆਂ ਉਹਨਾਂ ਦਾ ਖੇਤਰਫਲ ਇੱਕੋ ਜਿੰਨਾ ਹੋਵੇਗਾ। ਭਾਵ ਸਾਰੇ ਗ੍ਰਹਿ ਮਿਥੇ ਹੋਏ ਸਮਾਨ ਸਮੇਂ ਦੌਰਾਨ ਸੂਰਜ ਤੱਕ ਖਲਾਅ ਦਾ ਇੱਕ ਸਮਾਨ ਖੇਤਰ ਤੈਅ ਕਰਨਗੇ। ਇਸ ਮਹੱਤਵਪੂਰਨ ਖੋਜ ਨੇ ਆਉਣ ਵਾਲੇ ਖਗੋਲ ਵਿਗਿਆਨੀਆਂ ਦੀ ਬ੍ਰਹਿਮੰਡ ਵਿੱਚ ਵੱਖ-ਵੱਖ ਅਕਾਸ਼ੀ ਪਿੰਡਾਂ ਦੀ ਸਥਿਤੀ ਸਮਝਣ ਵਿੱਚ ਬਹੁਤ ਸਹਾਇਤਾ ਕੀਤੀ।

ਕੈਪਲਰ ਦੀ ਖੋਜ ਦਾ ਤੀਜਾ ਨਿਯਮ, ਇਸ ਖੇਤਰ ਦੇ ਵਿਗਿਆਨੀਆਂ ਵਾਸਤੇ ਹੋਰ ਵੀ ਜਿਆਦਾ ਦਿਲਚਸਪੀ ਦਾ ਵਿਸ਼ਾ ਬਣਿਆ। ਉਸਨੇ ਦੱਸਿਆ ਕਿ ਗ੍ਰਹਿਆਂ ਦੀ ਸੂਰਜ ਤੋਂ ਦੂਰੀ ਅਤੇ ਉਹਨਾਂ ਵੱਲੋਂ ਪਰਿਕਰਮਾ ਪੂਰੀ ਕਰਨ ਵਿੱਚ ਲਏ ਸਮੇਂ ਵਿੱਚ ਨਿਯਮਤ ਅੰਤਰ ਸਬੰਧ ਹੈ ਤੇ ਸਾਰੇ ਹੀ ਗ੍ਰਹਿਆਂ ਦੇ ਮਾਮਲੇ ਵਿੱਚ ਇਹ ਸਮਾਨੁਪਾਤ ਬਣਿਆ ਰਹਿੰਦਾ ਹੈ। ਉਸਨੇ ਸੂਰਜ ਤੋਂ ਪ੍ਰਿਥਵੀ ਦੀ ਦੂਰੀ ਅਤੇ ਇਸਦੇ ਪਰਿਕਰਮਾ ਦੇ ਪੂਰੀ ਕਰਨ ਦੇ ਸਮੇਂ ਨੂੰ ਦੂਰੀ ਤੇ ਸਮੇਂ ਦੀਆਂ ਖਗੋਲੀ ਇਕਾਈਆਂ ਮੰਨ ਕੇ ਇਸ ਨਿਯਮ ਦੀ ਵਿਆਖਿਆ ਕੀਤੀ। ਇਸ ਤਰੀਕੇ ਨਾਲ ਉਸ ਨੇ ਸੂਰਜ ਤੋਂ ਬਾਕੀ ਗ੍ਰਹਿਆਂ ਦੀ ਖਗੋਲੀ ਇਕਾਈਆਂ



ਸਮੇਂ ਦੀ ਇੱਕ ਇਕਾਈ ਦੌਰਾਨ ਸੂਰਜ ਦੀ ਪਰਿਕਰਮਾ ਕਰ ਰਹੇ ਗ੍ਰਹਿ ਪੁਲਾੜ ਵਿੱਚ ਬਰਾਬਰ ਖੇਤਰਫਲ ਤਹਿ ਕਰਦੇ ਹਨ

ਅਨੁਸਾਰ ਦੂਰੀ ਅਤੇ ਉਹਨਾਂ ਦੇ ਪਰਿਕਰਮਾ ਪੂਰੀ ਕਰਨ ਦਾ ਖਗੋਲੀ ਇਕਾਈਆਂ ਅਨੁਸਾਰ ਸਮਾਂ ਜਾਣ ਕੇ ਆਪਣੀ ਖੋਜ ਦੀ ਪੁਸ਼ਟੀ ਕੀਤੀ। ਕੈਪਲਰ ਨੇ ਸਿੱਧ ਕੀਤਾ ਕਿ ਗ੍ਰਹਿਆਂ ਦੀ ਸੂਰਜ ਦੀ ਪਰਿਕਰਮਾ ਕਰਨ ਵਿੱਚ ਲਗਦੇ ਸਮੇਂ ਦਾ ਵਰਗਫਲ, ਸੂਰਜ ਤੋਂ ਦੂਰੀ ਦੇ ਘਣਫਲ ਦੇ ਬਰਾਬਰ ਹੁੰਦਾ ਹੈ। ਉਸਨੇ ਮੰਗਲ ਗ੍ਰਹਿ ਦੀ ਮਿਸਾਲ ਪੇਸ਼ ਕਰਦਿਆਂ ਦੱਸਿਆ ਕਿ ਇਸਦੀ ਸੂਰਜ ਦੁਆਲੇ ਪਰਿਕਰਮਾ ਦਾ ਸਮਾਂ 1.8808 ਖਗੋਲੀ ਸਮਾਂ ਇਕਾਈਆਂ ਹੈ ਅਤੇ ਸੂਰਜ ਤੋਂ ਦੂਰੀ 1.523688 ਖਗੋਲੀ ਇਕਾਈਆਂ ਹੈ। ਇਸਦੇ ਸਮੇਂ ਦਾ ਵਰਗਫਲ (1.8808 ×1.8808) ਅਤੇ ਦੂਰੀ ਦਾ ਘਣਫਲ (1.523688 ×1.523688 × 1.523688) ਇੱਕ ਸਮਾਨ ਨਤੀਜਾ 3.357 ਦਿੰਦੇ ਹਨ। ਇਸੇ ਤਰ੍ਹਾਂ ਬ੍ਰਹਿਸਪਤੀ ਦੀ ਸੂਰਜ ਦੁਆਲੇ ਪਰਿਕਰਮਾ ਦਾ ਸਮਾਂ 11.86 ਇਕਾਈਆਂ ਹੈ ਅਤੇ ਸੂਰਜ ਤੋਂ ਦੂਰੀ 5.20 ਇਕਾਈਆਂ ਹੈ। ਇਸਦੇ ਸਮੇਂ ਦਾ ਵਰਗਫਲ ਅਤੇ ਇਸਦੀ ਦੂਰੀ ਦਾ ਘਣਫਲ ਲਗਭਗ ਬਰਾਬਰ 140.6 ਬਣਦਾ ਹੈ। ਸ਼ਨਿੱਚਰ ਦਾ ਪਰਿਕਰਮਾ ਸਮਾਂ 29.46 ਇਕਾਈਆਂ ਅਤੇ ਦੂਰੀ 9.54 ਇਕਾਈਆਂ ਬਣਦੀ ਹੈ ਤੇ ਦੋਵਾਂ ਦੇ ਕਰਮਵਾਰ ਵਰਗਫਲ ਅਤੇ ਘਣਫਲ ਦਾ ਨਤੀਜਾ 868 ਮਿਲਦਾ ਹੈ। ਇਸ ਮਾਮਲੇ ਵਿੱਚ ਯੂਰੇਨਸ ਦੀ ਮਿਸਾਲ ਵੀ ਲਈ ਜਾ ਸਕਦੀ ਹੈ ਜਿਸਦੀ ਸੂਰਜ ਤੋਂ ਦੂਰੀ 19.18 ਇਕਾਈਆਂ ਤੇ ਪਰਿਕਰਮਾ ਦਾ ਸਮਾਂ 84.01 ਹੈ ਤੇ ਇਸਦੀ ਦੂਰੀ ਦਾ ਘਣਫਲ ਤੇ ਸਮੇਂ ਦਾ ਵਰਗ ਇੱਕ ਸਮਾਨ 7060 ਬਣਦਾ ਹੈ। ਇਸ ਤਰ੍ਹਾਂ ਅਸੀਂ ਹਰ ਗ੍ਰਹਿ ਦੇ ਸੂਰਜ ਦੁਆਲੇ ਪਰਿਕਰਮਾ ਚੱਕਰ ਪੂਰਾ ਕਰਨ ਦੇ ਸਮੇਂ ਦੇ ਵਰਗਫਲ ਤੋਂ ਉਹੀ ਅੰਕੜੇ ਪ੍ਰਾਪਤ ਕਰਦੇ ਹਾਂ ਜੋ ਸੂਰਜ ਤੋਂ ਦੂਰੀ ਦੇ ਘਣਫਲ ਤੋਂ ਪ੍ਰਾਪਤ ਹੁੰਦੇ ਹਨ।

ਜੌਹਨਜ਼ ਕੈਪਲਰ ਦੀ ਇਸ ਬੇਜੋੜ ਖੋਜ ਨੂੰ ਉਸ ਸਮੇਂ ਤਕੜਾ ਸਿਧਾਂਤਕ ਆਧਾਰ ਮਿਲਿਆ ਜਦੋਂ ਸੰਸਾਰ ਪ੍ਰਸਿੱਧ ਵਿਗਿਆਨੀ ਸਰ ਆਈਜ਼ਕ ਨਿਊਟਨ (1642-1727) ਨੇ ਆਪਣਾ ਗੁਰੂਤਾ ਸਿਧਾਂਤ ਪੇਸ਼ ਕੀਤਾ। ਉਨ੍ਹਾਂ ਸਿੱਧ ਕੀਤਾ ਕਿ ਕੈਪਲਰ ਵੱਲੋਂ ਖੋਜੇ ਇਹ ਨਿਯਮ ਗੁਰੂਤਾ ਖਿੱਚ ਦੇ ਸਰਵ ਵਿਆਪੀ ਸਿਧਾਂਤ ਦਾ ਹੀ ਸਿੱਟਾ ਹੈ। ਉਨ੍ਹਾਂ ਦੱਸਿਆ ਕਿ ਗ੍ਰਹਿਆਂ ਦੀ ਸੂਰਜ ਤੋਂ ਦੂਰੀ ਤੇ ਪਰਿਕਰਮਾ ਚਾਲ ਵੀ ਗੁਰੂਤਾ ਦੇ ਕੁਦਰਤੀ ਨਿਯਮਾਂ ਦੇ ਅਨੁਸਾਰੀ ਹੀ ਹੈ। ਉਨ੍ਹਾਂ ਨੇ ਇਹਨਾਂ ਨਿਯਮਾਂ ਦੀ ਗੁਰੂਤਾ ਸਿਧਾਂਤ ਦੇ ਇੱਕ ਅੰਗ ਵਜੋਂ ਵਿਆਖਿਆ ਕੀਤੀ। ਨਿਊਟਨ ਦੀ ਖੋਜ ਨੇ ਕੈਪਲਰ ਦੇ ਗ੍ਰਹਿਆਂ ਦੀ ਚਾਲ ਸੰਬੰਧੀ ਨਿਯਮਾਂ ਨੂੰ ਦੁਨੀਆਂ ਭਰ ਵਿੱਚ ਵਿਵਾਦ ਰਹਿਤ ਮਾਨਤਾ ਦਿਵਾਉਣ ਲਈ ਵੱਡੀ ਭੂਮਿਕਾ ਨਿਭਾਈ। ਇਸ ਸਿਧਾਂਤ ਨੂੰ ਅਧਾਰ ਬਣਾ ਕੇ ਕਿਸੇ ਗ੍ਰਹਿ ਦੇ ਸੂਰਜ ਦੀ ਪਰਿਕਰਮਾ ਕਰਨ ਦੇ ਸਮੇਂ ਨੂੰ ਨੋਟ ਕਰਕੇ ਗ੍ਰਹਿ ਦੀ ਸੂਰਜ ਤੋਂ ਔਸਤ ਦੂਰੀ ਦਾ ਪਤਾ ਲਾਇਆ ਜਾ ਸਕਦਾ ਹੈ। ਜਾਂ ਫਿਰ ਇਸਦੇ ਉਲਟ, ਕਿਸੇ ਗ੍ਰਹਿ ਦੀ ਸੂਰਜ ਤੋਂ ਦੂਰੀ ਪਤਾ ਕਰਕੇ ਉਸਦੀ ਪਰਿਕਰਮਾ ਪੰਧ ਉੱਤੇ ਗਤੀ ਅਤੇ ਪਰਿਕਰਮਾ ਦੇ ਸਮੇਂ ਬਾਰੇ ਜਾਣਿਆ ਜਾ ਸਕਦਾ ਹੈ। ਕੈਪਲਰ ਦੀ ਇਸ ਖੋਜ ਨੇ ਬ੍ਰਹਿਮੰਡ ਦੇ ਹੋਰ ਆਕਾਸ਼ੀ ਪਿੰਡਾਂ ਦੀ ਦੂਰੀ ਤੇ ਸਥਿਤੀ ਦਾ ਪਤਾ ਕਰਨ ਵਿੱਚ ਬਾਅਦ ਦੇ ਖਗੋਲ ਵਿਗਿਆਨੀਆਂ ਦੀ ਬਹੁਤ ਸਹਾਇਤਾ ਕੀਤੀ।

98556 56156

*ਜੱਗ ਬੀਤੀ : ਹੱਡ ਬੀਤੀ*

# ਧੂਫ



**ਅਵਤਾਰ ਤਰਕਸ਼ੀਲ ਨਿਊਜ਼ੀਲੈਂਡ**

ਵਿਦੇਸ਼ਾਂ ਨੂੰ ਜਾਣਾ ਬਹੁਤ ਵੱਡੀ ਲਾਗਤ ਦਾ ਕੰਮ ਹੈ। ਬਹੁਤ ਸਾਰੇ ਲੋਕ ਇਸ ਵਾਸਤੇ ਕਰਜ਼ਾ ਲੈਂਦੇ ਹਨ ਜਾਂ ਜ਼ਮੀਨਾਂ ਗਹਿਣੇ ਰੱਖਦੇ ਹਨ। ਕਈਆਂ ਨੂੰ ਜ਼ਮੀਨਾਂ ਵੇਚਣੀਆਂ ਵੀ ਪੈਂਦੀਆਂ ਹਨ। ਵਿਦੇਸ਼ ਭੇਜਣ ਵੇਲੇ ਪਰਿਵਾਰ ਦੇ ਸਾਰੇ ਮੈਂਬਰ ਪੂਰੀ ਕੋਸ਼ਿਸ਼ ਕਰਦੇ ਹਨ ਕਿ ਭੇਜਣ ਵੇਲੇ ਸਾਡੇ ਵਲੋਂ ਕੋਈ ਵੀ ਕਮੀ ਨਾ ਰਹੇ ਕਿਉਂਕਿ ਪਰਿਵਾਰ ਵਿਚੋਂ ਇੱਕ ਵਿਅਕਤੀ ਦੇ ਵਿਦੇਸ਼ ਜਾਣ ਨਾਲ ਬਾਕੀ ਜੀਆਂ ਦੀਆਂ ਉਮੀਦਾਂ ਵੀ ਜੁੜੀਆਂ ਹੋਈਆਂ ਹੁੰਦੀਆਂ ਹਨ।

ਮੇਰਾ ਇੱਕ ਦੋਸਤ ਗਾਮਾ ਮੇਰੇ ਨਾਲ ਨਿਊਜ਼ੀਲੈਂਡ ਵਿੱਚ ਕੀਵੀ ਫਰੂਟ ਦਾ ਕੰਮ ਕਰਦਾ ਸੀ। ਇੱਕ ਦਿਨ ਮੈਂ ਉਸ ਨੂੰ ਪੁੱਛਿਆ ਕਿ ਤੂੰ ਪਹਿਲਾਂ ਅਮਰੀਕਾ ਗਿਆ ਸੀ। ਤੈਨੂੰ ਉਥੋਂ ਦੇਸ਼ ਨਿਕਾਲਾ ਕਿਉਂ ਦਿੱਤਾ ਗਿਆ ਸੀ?

ਗਾਮੇ ਨੇ ਦੱਸਿਆ ਕਿ ਜਦੋਂ ਭਾਰਤ ਤੋਂ ਅਮਰੀਕਾ ਵਾਸਤੇ ਤੁਰੇ ਸੀ ਤਾਂ ਅਸੀਂ ਤਿੰਨ ਜਣੇ ਸੀ। ਉਨ੍ਹਾਂ ਸਮਿਆਂ ਵਿੱਚ ਮੇਰੇ ਪਰਿਵਾਰ ਦੇ ਜੀਅ ਕਿਸੇ ਸੰਤ ਕੋਲ ਜਾਂਦੇ ਹੁੰਦੇ ਸੀ। ਉਨ੍ਹਾਂ ਸੰਤ ਨੂੰ ਪੁੱਛਿਆ ਕਿ ਅਸੀਂ ਮੁੰਡੇ ਨੂੰ ਅਮਰੀਕਾ ਭੇਜਣ ਲੱਗੇ ਹਾਂ। ਤੁਸੀਂ ਕੋਈ ਉਪਾਅ ਕਰੋ ਕਿ ਮੁੰਡੇ ਦਾ ਸਫ਼ਰ ਵਧੀਆ ਰਹੇ ਅਤੇ ਜਲਦੀ ਪੱਕਾ ਵੀ ਹੋ ਜਾਵੇ।

ਸੰਤ ਨੇ ਉਨ੍ਹਾਂ ਨੂੰ ਧੂਫ ਦਿੱਤੀ ਅਤੇ ਕਿਹਾ ਕਿ ਮੁੰਡੇ ਨੂੰ ਕਹਿਣਾ ਕਿ ਅਮਰੀਕਾ ਦੇ ਹਵਾਈ ਅੱਡੇ 'ਤੇ ਪਹੁੰਚ ਕੇ ਕਿਤੇ ਵੀ ਲੁਕੋ ਕੇ ਧੂਫ ਲਗਾ ਦੇਵੇ। ਇਸ ਨਾਲ ਉਸ ਦਾ ਸਫ਼ਰ ਵੀ ਵਧੀਆ ਰਹੇਗਾ ਅਤੇ ਪੱਕਾ ਵੀ ਹੋ ਜਾਵੇਗਾ। ਉਹ ਜਦੋਂ ਤਿੰਨੋਂ ਜਣੇ ਅਮਰੀਕਾ ਦੇ ਹਵਾਈ ਅੱਡੇ 'ਤੇ ਪਹੁੰਚੇ ਤਾਂ ਦੋ ਜਣੇ ਤਾਂ ਇਮੀਗ੍ਰੇਸ਼ਨ ਕਰਾ ਕੇ ਹਵਾਈ ਅੱਡੇ ਤੋਂ ਬਾਹਰ ਚਲੇ ਗਏ ਅਤੇ ਗਾਮਾ ਹਵਾਈ ਅੱਡੇ 'ਤੇ ਬੂਟਿਆਂ ਵਿੱਚ ਲੁਕੋ ਕੇ ਧੂਫ ਲਗਾਉਣ ਲੱਗ ਪਿਆ। ਜਿਸ ਜਗਾ ਉੱਪਰ ਉਸ ਨੇ ਧੂਫ ਲਗਾਈ ਉਸ ਉੱਪਰ ਧੂੰਏਂ ਵਾਲਾ ਅਲਾਰਮ ਲੱਗਾ ਹੋਇਆ ਸੀ ਅਤੇ ਕੈਮਰੇ ਵੀ ਲੱਗੇ ਹੋਏ ਸੀ ਜਿਨ੍ਹਾਂ ਬਾਰੇ ਗਾਮੇ ਨੂੰ ਪਹਿਲਾਂ ਕੋਈ ਜਾਣਕਾਰੀ ਨਹੀਂ ਸੀ। ਧੂਫ ਦੇ ਧੂੰਏਂ ਨਾਲ ਅਲਾਰਮ ਵੱਜ ਗਿਆ ਅਤੇ ਉੱਥੇ ਮੌਜੂਦ ਸੁਰੱਖਿਆ ਕਰਮਚਾਰੀਆਂ ਨੇ ਗਾਮੇ ਨੂੰ ਫੜ ਕੇ ਇਮੀਗ੍ਰੇਸ਼ਨ ਦੇ ਹਵਾਲੇ ਕਰ ਦਿੱਤਾ। ਗਾਮੇ ਨੂੰ ਇਮੀਗ੍ਰੇਸ਼ਨ ਨੇ ਹਵਾਈ ਅੱਡੇ ਤੋਂ ਹੀ ਤੁਰੰਤ ਦੇਸ਼ ਨਿਕਾਲਾ ਦੇ ਦਿੱਤਾ।

ਗਾਮੇ ਦੇ ਦੋਨੋਂ ਸਾਥੀ ਜਿਨ੍ਹਾਂ ਕੋਈ ਸੁੱਖਣਾ ਨਹੀਂ ਸੁੱਖੀ ਸੀ ਅਤੇ ਨਾ ਹੀ ਕੋਈ ਉਪਾਅ ਕਰਵਾਇਆ ਸੀ ਉਹ ਠੀਕ ਠਾਕ ਹਵਾਈ ਅੱਡੇ ਤੋਂ ਬਾਹਰ ਜਾ ਚੁੱਕੇ ਸੀ। ਪਰ ਗਾਮੇ ਨੂੰ ਸੰਤਾਂ ਦੇ ਦੱਸੇ ਉਪਾਅ ਦੀ ਵਜ੍ਹਾ ਕਰਕੇ ਭਾਰਤ ਵਾਸਤੇ ਦੇਸ਼ ਨਿਕਾਲਾ ਦੇ ਦਿੱਤਾ ਗਿਆ ਸੀ। ਗਾਮੇ ਨੇ ਮੈਨੂੰ ਦੱਸਿਆ ਕਿ ਉਸ ਦਿਨ ਤੋਂ ਉਸ ਨੇ ਸਾਧਾਂ, ਸੰਤਾਂ, ਚੇਲਿਆਂ ਅਤੇ ਰੱਬ 'ਤੇ ਯਕੀਨ ਕਰਨਾ ਛੱਡ ਦਿੱਤਾ ਸੀ। ਉਸ ਨੇ ਇਹ ਵੀ ਦੱਸਿਆ ਕਿ ਜਦੋਂ, ਤੋਂ ਉਸ ਨੇ ਸਾਧਾਂ, ਸੰਤਾਂ ਅਤੇ ਰੱਬ 'ਤੇ ਯਕੀਨ ਕਰਨਾ ਛੱਡਿਆ, ਉਦੋਂ ਤੋਂ ਉਸ ਦੀਆਂ ਮੁਸੀਬਤਾਂ ਘਟ ਗਈਆਂ ਸਨ। ਨਿਊਜ਼ੀਲੈਂਡ ਆਉਣ ਵੇਲੇ ਉਸ ਨੇ ਕੋਈ ਉਪਾਅ ਨਹੀਂ ਕਰਵਾਇਆ ਸੀ ਅਤੇ ਨਾ ਹੀ ਕੋਈ ਸੁੱਖਣਾ ਸੁੱਖੀ ਸੀ ਪਰ ਫਿਰ ਵੀ ਉਸ ਦਾ ਨਿਊਜ਼ੀਲੈਂਡ ਦਾ ਸਫ਼ਰ ਵਧੀਆ ਰਹਿ ਗਿਆ ਸੀ।

**ਖ਼ੁਰਦਪੁਰ (ਜਲੰਧਰ)**

***

# ਸੇਵਾ

ਮੈਂ ਨਵਾਂ – ਨਵਾਂ ਨੌਕਰੀ ਕਰਨ ਲੱਗਿਆ ਸੀ। ਮੇਰਾ ਇੱਕ ਕੁਲੀਗ ਜੋ ਉਦੋਂ 50/52 ਸਾਲ ਦਾ ਹੋਊ, ਉਹ ਮਹਿਕਮੇ ਦਾ ਕੰਮ ਕਰ ਕੇ ਘੱਟ ਹੀ ਰਾਜ਼ੀ ਹੁੰਦਾ। ਕੰਮ ਨੂੰ ਲੈ ਕੇ ਅਕਸਰ ਉਸਦੀ ਸਾਡੇ ਸਾਹਿਬ ਨਾਲ ਖੜਕਦੀ ਰਹਿੰਦੀ। ਉਹ ਸਾਲ ਚ ਦੋ ਕੁ ਵਾਰ ਛੁੱਟੀ ਲੈ ਕੇ ਅਤੇ ਕਈ ਵਾਰ ਬਿਨਾਂ ਛੁੱਟੀ ਹੀ ਇੱਕ ਡੇਰੇ ਤੇ ਸੇਵਾ ਕਰਨ ਚਲਿਆ ਜਾਂਦਾ। ਸਤੰਬਰ ਦਾ ਮਹੀਨਾ

***...ਬਾਕੀ ਪੰਨਾ 39 'ਤੇ***



# ਵਾਇਰਸ ਦੀ ਪਹਿਚਾਣ ਤੇ ਨਾਮਕਰਣ

-ਬੂਟਾ ਸਿੰਘ ਵਾਕਫ਼

ਦੁਨੀਆ ਦੇ ਕਿਸੇ ਨਾ ਕਿਸੇ ਹਿੱਸੇ ਵਿੱਚ ਕੋਈ ਨਾ ਕੋਈ ਵਾਇਰਸ ਅਕਸਰ ਫੈਲਦਾ ਰਹਿੰਦਾ ਹੈ। ਸਾਰੇ ਵਾਇਰਸ ਖ਼ਤਰਨਾਕ ਨਹੀਂ ਹੁੰਦੇ ਪਰ ਕਈ ਵਾਇਰਸ ਮਨੁੱਖ ਲਈ ਘਾਤਕ ਸਿੱਧ ਹੁੰਦੇ ਹਨ। ਅੱਜਕੱਲ੍ਹ ਕੋਰੋਨਾ ਵਾਇਰਸ ਨੇ ਦੁਨੀਆਂ ਭਰ ਵਿਚ ਆਪਣੇ ਪੈਰ ਪਸਾਰੇ ਹੋਏ ਹਨ। ਬਹੁਤ ਸਾਰੇ ਮੁਲਕਾਂ ਨੇ ਇਸ ਵਾਇਰਸ ’ਤੇ ਸਮੇਂ ਸਿਰ ਕਾਬੂ ਵੀ ਪਾਇਆ ਹੈ। ਕੁਝ ਹਾਲੇ ਵੀ ਇਸ ਦਾ ਸਾਹਮਣਾ ਕਰ ਰਹੇ ਹਨ। ਸਮੇਂ-ਸਮੇਂ ’ਤੇ ਫੈਲਣ ਵਾਲੇ ਇਨ੍ਹਾਂ ਨਵੇਂ ਵਾਇਰਸਾਂ ਦਾ ਵਿਗਿਆਨੀਆਂ ਵੱਲੋਂ ਨਾਮਕਰਣ ਕੀਤਾ ਜਾਂਦਾ ਹੈ ਜਿਸ ਦੇ ਕੁਝ ਨਿਯਮ ਤਹਿ ਕੀਤੇ ਜਾਂਦੇ ਹਨ। ਵਿਸ਼ਵ ਸਿਹਤ ਸੰਗਠਨ ਵੱਲੋਂ ਕੁਝ ਨਿਯਮ ਸੁਝਾਏ ਗਏ ਹਨ।



1. ਕਿਸੇ ਵਾਇਰਸ ਦਾ ਨਾਂ ਰੱਖਣ ਸਮੇਂ ਇਸ ਦੇ ਪੈਦਾ ਹੋਣ ਵਾਲੇ ਮੂਲ ਭੂਗੋਲਿਕ ਖੇਤਰ ਦਾ ਨਾਂ ਸ਼ਾਮਿਲ ਕਰਨ ਤੋਂ ਪ੍ਰਹੇਜ਼ ਕੀਤਾ ਜਾਂਦਾ ਹੈ। ਇਸ ਦੇ ਬਾਵਜੂਦ ਵੀ ਕਈ ਵਾਇਰਸਾਂ/ਬਿਮਾਰੀਆਂ ਦੇ ਨਾਂ ਸਥਾਨਕ ਖੇਤਰਾਂ ਦੇ ਆਧਾਰ ਤੇ ਰੱਖੇ ਮਿਲਦੇ ਹਨ।

2. ਜਿਸ ਮਨੁੱਖ/ਜਾਨਵਰ ਸਮੂਹ ਰਾਹੀਂ ਪੈਦਾ ਹੋਇਆ ਹੋਵੇ ਉਸ ਦੇ ਨਾਂ ’ਤੇ ਵਾਇਰਸ ਦਾ ਨਾਂ ਰੱਖਣ ਤੋਂ ਪ੍ਰਹੇਜ਼ ਕੀਤਾ ਜਾਂਦਾ ਹੈ।

3. ਵਾਇਰਸ ਦੇ ਨਾਂ ਲਈ ਅਜਿਹੇ ਸ਼ਬਦ ਵਰਤਣ ਤੋਂ ਵੀ ਪ੍ਰਹੇਜ਼ ਕੀਤਾ ਜਾਂਦਾ ਹੈ ਜਿਸ ਤੋਂ ਬੱਚੇ ਜਾਂ ਆਮ ਲੋਕ ਡਰਦੇ ਹੋਣ।

4. ਵਾਇਰਸ ਦਾ ਨਾਂ ਅਜਿਹਾ ਹੋਣਾ ਚਾਹੀਦਾ ਹੈ ਜਿਸ ਰਾਹੀਂ ਉਸ ਦੇ ਜਨੈਟਿਕ ਢਾਂਚੇ/ਬਣਤਰ ਦਾ ਗਿਆਨ ਸੰਭਵ ਹੋ ਸਕਦਾ ਹੋਵੇ।

5. ਵਾਇਰਸ ਦਾ ਨਾਂ ਸਿੱਧੇ ਤੌਰ ’ਤੇ ਬਿਮਾਰੀ ਨਾਲ ਸਬੰਧਤ ਹੋਣਾ ਚਾਹੀਦਾ ਹੈ ਤੇ ਇਸ ਵਿਚ ਵਾਇਰਸ ਫੈਲਣ ਦਾ ਸ਼ੁਰੂਆਤੀ ਸਮਾਂ ਦਰਸਾਇਆ ਜਾ ਸਕਦਾ ਹੈ।

**ਕੋਵਿਡ-19 (CoViD-2019)** : ਕੋਰੋਨਾ ਵਾਇਰਸ ਵਿਸ਼ਾਣੂਆਂ ਦਾ ਵਿਸ਼ਾਲ ਪਰਿਵਾਰ ਹੈ। ਕੋਰੋਨਾ ਵਾਇਰਸ ਨੂੰ ਇਹ ਨਾਂ ਵਿਸ਼ਵ ਸਿਹਤ ਸੰਗਠਨ ਸੰਸਥਾ ਵੱਲੋਂ ਦਿੱਤਾ ਗਿਆ ਹੈ। ਇਸ ਵਾਇਰਸ ਨੂੰ ਕੋਵਿਡ-19 (CoViD-2019) ਦਾ ਨਾਂ ਦੇਣ ਤੋਂ ਪਹਿਲਾਂ ਇਸ ਦੇ ਅਨੇਕਾਂ ਹੋਰ ਨਾਂ ਰੱਖੇ ਗਏ ਸਨ। ਜਿਵੇਂ ਚੀਨ ਦੇ ਸ਼ਹਿਰ ਵੂਹਾਨ ਤੋਂ ਫੈਲਣ ਕਰਕੇ ਇਸ ਨੂੰ ਚੀਨੀ ਵਾਇਰਸ ਜਾਂ ਵੂਹਾਨ ਵਾਇਰਸ ਦਾ ਨਾਂ ਵੀ ਦਿੱਤਾ ਗਿਆ। ਇਹ ਵਾਇਰਸ ਮਨੁੱਖੀ ਸਾਹ ਪ੍ਰਣਾਲੀ ਨੂੰ ਪ੍ਰਭਾਵਿਤ ਕਰਦਾ ਹੈ ਇਸ ਲਈ ਇਸ ਨੂੰ (Severe Acute Respiratory Syndrome Corona Virus 2 ਜਾਂ SARS-CoV2) ਦਾ ਨਾਂ ਵੀ ਦਿੱਤਾ ਗਿਆ। ਬਾਅਦ ਵਿਚ ਇਸ ਦੀ ਸਰੰਚਨਾ ਦਾ ਅਧਿਐਨ ਕੀਤਾ ਗਿਆ ਤੇ ਇਹ ਪਾਇਆ ਗਿਆ ਕਿ ਇਸ ਦੀ ਸ਼ਕਲ ਤਾਜ (Crown) ਵਰਗੀ ਹੈ ਇਸ ਲਈ ਇਸ ਨੂੰ ਕੋਰੋਨਾ (Corona) ਦਾ ਨਾਂ ਦਿੱਤਾ ਗਿਆ। ਕਿਉਂਕਿ ਇਹ ਨਵਾਂ ਵਾਇਰਸ ਪਹਿਲੀ ਵਾਰ 2019 ਵਿਚ ਵੇਖਿਆ ਗਿਆ ਸੀ ਇਸ ਲਈ ਇਸ ਨੂੰ ਨਵਲ ਕਰੋਨਾ ਵਾਇਰਸ 2019 ਕਿਹਾ ਜਾਣ ਲੱਗਾ। ਆਖਿਰ ਇਸ ਦਾ ਨਾਂ ਕੋਰੋਨਾ ਵਾਇਰਸ ਡੀਸੀਜ਼ 2019 (Corona Virus Disease 2019) ਦਾ ਸੰਖੇਪ ਰੂਪ ਕੋਵਿਡ-19 (CoViD-2019) ਰੱਖਿਆ ਗਿਆ ਹੈ।

**ਮੇਰਸ (MERS)** : ਮੇਰਸ ਭਾਵ ਮਿਡਲ ਈਸਟ ਰੈਸਪੀਰੇਟਰੀ ਸਿੰਡਰਮ (Middle East Respiratory Syndrome) ਅਜਿਹੀ ਬਿਮਾਰੀ ਹੈ ਜਿਹੜੀ ਕਿ ਇੱਕ ਵਾਇਰਸ ਦੁਆਰਾ ਫੈਲਦੀ ਹੈ। ਸਿਹਤ ਅਧਿਕਾਰੀਆਂ ਨੇ ਪਹਿਲੀ ਵਾਰ ਇਸ ਬਿਮਾਰੀ ਦੀ ਪਹਿਚਾਣ ਸਾਊਦੀ ਅਰਬ ਵਿਚ ਸਤਬੰਰ 2012 ਵਿਚ ਪੜਤਾਲੀ ਸੀ। ਖੋਜਕਾਰਾਂ ਨੇ ਇਸ ਬਿਮਾਰੀ ਦਾ ਪਹਿਲਾ

ਕੇਸ ਜਾਰਡਨ ਵਿਚ ਅਪ੍ਰੈਲ ਵਿਚ ਲੱਭਿਆ ਸੀ। ਸਾਊਦੀ ਅਰਬ ਮੱਧ ਪੂਰਬੀ ਖੇਤਰ ਵਿਚ ਸਥਿਤ ਹੋਣ ਕਾਰਣ ਇਸ ਬਿਮਾਰੀ ਦੇ ਨਾਂ ਨਾਲ ਮਿਡਲ ਈਸਟ ਸ਼ਬਦ ਸ਼ਾਮਿਲ ਕੀਤੇ ਗਏ ਸਨ ਜੋ ਕਿ ਕਿਸੇ ਖੇਤਰ ਦਾ ਨਾਂ ਹੈ ਪ੍ਰੰਤੂ ਇਸ ਨਾਂ ਨੂੰ ਨਿਯਮਾਂ ਅਨੁਸਾਰ ਬਦਲਿਆ ਵੀ ਨਹੀਂ ਗਿਆ।

**ਐਚ 1 ਐਨ 1 (H1N1)** : ਐਚ1 ਐਨ1 ਵਾਇਰਸ ਇਨਫਲੂਏਂਜ਼ਾ ਏ ਦੀ ਇੱਕ ਉੱਪ ਕਿਸਮ ਹੈ ਜੋ ਮਨੁੱਖਾਂ ਵਿਚ ਫਲੂ ਦਾ ਕਾਰਣ ਬਣਦੀ ਹੈ। ਇਸ ਵਾਇਰਸ ਦੀ ਪਹਿਚਾਣ ਇਸ ਦੇ ਬਾਹਰੀ ਸਤਾਹ ’ਤੇ ਪਾਏ ਜਾਂਦੇ ਇਸ ਖਾਸ ਪ੍ਰੋਟੀਨ ਦੀ ਰਸਾਇਣਕ ਬਣਤਰ ਤੋਂ ਕੀਤੀ ਗਈ ਹੈ। ਵਾਇਰਸ ਦੀ ਸਤਾਹ ’ਤੇ ਦੋ ਪ੍ਰਮੁੱਖ ਪ੍ਰੋਟੀਨ ਲੱਭੇ ਗਏ ਜਿਨ੍ਹਾਂ ਨੂੰ ਹੇਮਾਗਲੂਟਿਨ (Hemagglutinin = HA) ਅਤੇ ਨਿਊਰਾਮੀਨੀਡਅਸ (Neuraminidase = NA) ਕਿਹਾ ਜਾਂਦਾ ਹੈ। ਇਨ੍ਹਾਂ ਸ਼ਬਦਾਂ ਦੇ ਆਧਾਰ ’ਤੇ ਇਸ ਵਾਇਰਸ ਦਾ ਨਾਂ H1N1 ਰੱਖਿਆ ਗਿਆ। ਇਹ ਵਾਇਰਸ ਸਭ ਤੋਂ ਪਹਿਲਾਂ ਅਮਰੀਕਾ ਵਿਚ ਅਪ੍ਰੈਲ 2009 ਵਿਚ ਪਾਇਆ ਗਿਆ। ਇਸ ਨੂੰ ਸਵਾਇਨ ਫਲੂ ਦਾ ਸਧਾਰਨ ਨਾਂ ਦਿੱਤਾ ਗਿਆ ਹੈ।

**ਸਾਰਸ (SARS)** : ਸਾਰਸ ਦਾ ਪੂਰਾ ਨਾਂ Severe Acute Respiratory Syndrome ਹੈ। ਇਹ ਮਨੁੱਖਾਂ ਵਿਚ ਪਾਈ ਜਾਣ ਵਾਲੀ ਸਾਹ ਨਾਲ ਸਬੰਧਤ ਇੱਕ ਬਿਮਾਰੀ ਹੈ ਜਿਹੜੀ ਕੋਰੋਨਾ ਵਾਇਰਸ ਦੀ ਇੱਕ ਕਿਸਮ ਦੇ ਕਾਰਣ ਹੁੰਦੀ ਹੈ। ਇਹ ਝੁੰਡ ਬਣਾ ਕੇ ਰਹਿਣ ਵਾਲੇ ਜੀਵਾਂ ਜਿਵੇਂ ਚਮਗਿਦੜਾਂ (Bats) ਤੇ ਇੱਕ ਕਿਸਮ ਦੀਆਂ ਬਿੱਲੀਆਂ (Civet Cats) ਤੋਂ ਫੈਲਦੀ ਹੈ। ਸਭ ਤੋਂ ਪਹਿਲਾਂ ਇਹ ਬਿਮਾਰੀ ਦੱਖਣੀ ਚੀਨ ਦੇ ਗੁਆਂਗਡਾਂਗ ਖੇਤਰ ਵਿਚ 2002 ਵਿਚ ਪਾਈ ਗਈ। ਇਸ ਦਾ ਨਾਂ ਵੀ ਸਾਹ ਪ੍ਰਣਾਲੀ ਦੇ ਆਧਾਰ ’ਤੇ ਰੱਖਿਆ ਗਿਆ ਹੈ।

**ਈਬੋਲਾ ਵਾਇਰਸ ਤੋਂ ਫੈਲਣ ਵਾਲੀ ਬਿਮਾਰੀ (Ebola virus disease (EVD)** : ਇਹ ਬਿਮਾਰੀ ਮੱਧ ਅਫਰੀਕਾ ਵਿਚ ਪਾਈ ਗਈ ਹੈ ਤੇ ਇਹ ਈਬੋਲਾ ਵਾਇਰਸ ਦੇ ਅੰਦਰ ਵਾਇਰਸਾਂ ਦੇ ਸਮੂਹ ਦੇ ਸਕੰਮਰਣ ਨਾਲ ਫੈਲਦੀ ਹੈ। ਮਨੁੱਖ ਘਾਤਕ ਬੁਖ਼ਾਰ ਦਾ ਸ਼ਿਕਾਰ ਹੁੰਦਾ ਹੈ। ਸਭ ਤੋਂ ਪਹਿਲਾਂ 1976 ਵਿਚ ਇਸ ਵਾਇਰਸ ਤੋਂ ਪ੍ਰਭਾਵਿਤ ਕੇਸ ਡੈਮੋਕ੍ਰੈਟਿਕ ਰਿਪਬਲਿਕ ਆਫ਼ ਕਾਂਗੋ ਜਿਸ ਦਾ ਪਹਿਲਾ ਨਾਂ ਜ਼ੇਅਰ ਸੀ, ਨਜ਼ਦੀਕ ਵਹਿੰਦੀ ਨਦੀ ਈਬੋਲਾ ਕਿਨਾਰੇ ਸਥਿਤ ਇੱਕ ਪਿੰਡ ਵਿਚ ਪਾਏ ਗਏ ਸਨ। ਸਪਸ਼ਟ ਹੈ ਕਿ ਇਸ ਦਾ ਨਾਂ ਈਬੋਲਾ ਨਦੀ ਦੇ ਨਾਂ ’ਤੇ ਰੱਖਿਆ ਗਿਆ ਹੈ।

**ਜੀਕਾ ਵਾਇਰਸ (Zika Virus)** : ਜੀਕਾ ਵਾਇਰਸ ਦੀ ਸ਼ਨਾਖ਼ਤ ਸਭ ਤੋਂ ਪਹਿਲਾਂ 1947 ਵਿਚ ਮੱਧ ਅਫ਼ਰੀਕਾ ਦੀ ਜੀਕਾ ਘਾਟੀ ਵਿਚ ਪ੍ਰਭਾਂਵਿਤ ਹੋਏ ਲੋਕਾਂ ਰਾਹੀਂ ਹੋਈ ਸੀ। ਇਹ ਬਿਮਾਰੀ ਦੂਸ਼ਿਤ ਮੱਛਰਾਂ ਰਾਹੀਂ ਫੈਲਦੀ ਹੈ। ਇੱਕ ਗਰਭਵਤੀ ਔਰਤ ਜੇਕਰ ਇਸ ਵਾਇਰਸ ਤੋਂ ਪ੍ਰਭਾਵਿਤ ਹੋਵੇ ਤਾਂ ਇਸ ਦਾ ਸਭ ਤੋਂ ਵੱਡਾ ਖਤਰਾ ਬੱਚੇ ਦੇ ਜਨਮ ਸਮੇਂ ਪੈਦਾ ਹੋਣ ਵਾਲੇ ਨੁਕਸਾਂ ਨਾਲ ਜੁੜਿਆ ਹੁੰਦਾ ਹੈ।

98762-24461

---

*ਪੰਨਾ 37 ਦਾ ਬਾਕੀ...*

ਸੀ। ਉਹ ਸੇਵਾ ’ਤੇ ਗਿਆ ਹੋਇਆ ਸੀ। ਦਫਤਰ ਚ ਬੈਠੇ ਬੈਠੇ ਉਸ ਦੀਆਂ ਗੱਲਾਂ ਚੱਲ ਪਈਆਂ। ਅਚਾਨਕ ਸਾਡਾ ਸਾਹਿਬ ਕਹਿੰਦਾ, ਡੇਰੇ ਚੱਲ ਕੇ ਦੇਖੀਏ ਉੱਥੇ ਉਹ ਕੀ ਕਰਦਾ ? ਭਾਵੇਂ ਮੈਂ ਕਿਸੇ ਡੇਰੇ ਨੂੰ ਨਹੀਂ ਮੰਨਦਾ ਪਰ ਟੂਰ ਦੇ ਤੌਰ ’ਤੇ ਮੈਂ ਵੀ ਹਾਂ ਕਰ ਦਿੱਤੀ। ਉਦੋਂ ਮੋਬਾਈਲ ਫੋਨ ਨਹੀਂ ਸੀ ਹੁੰਦੇ । ਪੀ.ਸੀ.ਓ. ’ਤੇ ਜਾ ਕੇ ਸਭ ਨੇ ਘਰਾਂ ਨੂੰ ਫੋਨ ਕਰ ਦਿੱਤਾ ਬੀ ਅੱਜ ਅਸੀਂ ਕਿਤੇ ਜਾਣਾ। ਕੱਲ੍ਹ ਨੂੰ ਮੁੜਾਂਗੇ। ਤਿੰਨ ਅਸੀਂ ਤੇ ਚੌਥਾ ਸਾਹਿਬ। ਕਾਰ ਵਿਚ ਨਿਕਲ ਤੁਰੇ। ਚਾਰ ਕੁ ਘੰਟਿਆਂ ਬਾਅਦ ਅਸੀਂ ਡੇਰੇ ਪੁੱਜ ਗਏ। ਪੁੱਛ - ਪੁਛਾ ਕੇ ਅੱਧੇ ਕੁ ਘੰਟੇ ਬਾਅਦ ਅਸੀਂ ਉਸ ਨੂੰ ਲੱਭ ਲਿਆ। ਸਤੰਬਰ ਦੀ ਤਿੱਖੜ ਦੁਪਹਿਰ ਚ ਉਹ ਤੇੜ ਇਕੱਲਾ ਪਜਾਮਾ ਪਾ ਕੇ ਵਾਹੋ - ਦਾਹੀ ਕਹੀ ਚਲਾ ਰਿਹਾ ਸੀ। ਮੈਂ ਉਸ ਦਾ ਇਹ ਰੂਪ ਦੇਖ ਕੇ ਹੈਰਾਨ ਰਹਿ ਗਿਆ। ਦਫ਼ਤਰ (ਜਿੱਥੋਂ ਉਸ ਨੂੰ ਤਨਖਾਹ ਮਿਲਦੀ ਸੀ) ਵਿੱਚ ਕੰਮ ਦਾ ਡੱਕਾ ਨਾ ਤੋੜਨ ਵਾਲਾ ਅੱਜ ਫਰੀ ’ਚ ਕਹੀ ਵਾਹ ਰਿਹਾ ਸੀ। ਉਸ ਦਿਨ ਮੈਂ ਦੋ ਗੱਲਾਂ ਸਿੱਖੀਆਂ -

1) ਜਿਸ ਕੰਮ ਨਾਲ ਤੁਹਾਡੀ ਰੋਜੀ-ਰੋਟੀ ਚਲਦੀ ਹੋਵੇ ਉਸ ਕੰਮ ਨਾਲ ਪਿਆਰ ਕਰੋ - ਭਾਵੇਂ ਉਹ ਕੰਮ ਤੁਹਾਨੂੰ ਪਸੰਦ ਹੋਵੇ ਜਾਂ ਨਾ।

2) ਇਹ ਜਰੂਰੀ ਨਹੀਂ ਕਿ ਪੜਨ ਲਿਖਣ ਤੋਂ ਬਾਅਦ ਵਿਅਕਤੀ ਰੌਸ਼ਨ ਦਿਮਾਗ ਹੋ ਜਾਵੇ।

**ਇਕਬਾਲਜੀਤ ਸਿੰਘ ਬੈਨੀਪਾਲ**

## ਸਮੇਂ ਦੀ ਹੂਕ

ਉਦਾਸੀ ਆਖਰਾਂ ਦੀ ਮਾਸਕਾਂ ਪਿੱਛੇ ਛੁਪਾ ਕੇ ।<br>
ਤੁਰੇ ਫਿਰਦੇ ਨੇ ਲੋਕੀਂ ਖ਼ੌਫ਼ ਨੂੰ ਸੀਨੇ ਲਗਾ ਕੇ ।<br>
ਬੜਾ ਹੀ ਰੰਜ ਹੈ ਸਾਨੂੰ ਸਮੇਂ ਦੇ ਹਾਕਮਾਂ ’ਤੇ<br>
ਕਹਿਣ ਜੋ ਭੁੱਖਿਆਂ ਨੂੰ, ਖ਼ੁਸ਼ ਰਹੋ! ਦੀਵੇ ਜਗਾ ਕੇ ।<br>
ਜਗਾਓ ਰਹਿਬਰਾਂ ਨੂੰ, ਐ ਅਦੀਬੋ ! ਲੋੜ ਹੈ ਹੁਣ<br>
ਜੋ ਸੌਂ ਚੁੱਕੇ “ਹਵਾ ਜੇ ਇਹੀ ਰਹੀ” ਦਾ ਗੀਤ ਗਾ ਕੇ ।

**ਸੁਖਦੇਵ ਅਬੋਹਰ**

*ਕਹਾਣੀ*

# ਬਲੈਕ ਹੋਲ



**ਸਤੇਂਦਰ ਪ੍ਰਸਾਦ ਸ੍ਰੀਵਾਸਤਵ**

ਨੂਰ ਬਾਨੋ ਦਾ ਚਿਹਰਾ ਬੇ-ਰੌਣਕਾ ਸੀ। ਹੱਥ-ਪੈਰ ਸੁੰਨ ਹੋਏ ਪਏ ਸਨ। ਘਬਰਾਹਟ ਨਾਲ ਪੂਰਾ ਸਰੀਰ ਨਾ ਸਿਰਫ਼ ਥਰ-ਥਰ ਕੰਬ ਰਿਹਾ ਸੀ ਸਗੋਂ ਪਸੀਨੇ ਨਾਲ ਤਰ ਵੀ ਸੀ। ਜਿਵੇਂ ਸਰੀਰ ਵਿੱਚੋਂ ਜਾਨ ਨਿਕਲ ਚੁੱਕੀ ਹੋਵੇ ਅਤੇ ਦਫਨਾਏ ਜਾਣ ਤੋਂ ਪਹਿਲਾਂ ਕਿਸੇ ਨੇ ਲਾਸ਼ ਨਹਲਾਈ ਹੋਵੇ। ਇਸ ਗੱਲ ਦੀ ਕਲਪਨਾ ਤਾਂ ਉਸ ਨੇ ਸੁਪਨੇ ਵਿੱਚ ਵੀ ਨਹੀਂ ਕੀਤੀ ਸੀ ਕਿ ਉਸ ਦੇ ਛੋਟੇ ਜਿਹੇ ਖੁਸ਼ਹਾਲ ਪਰਿਵਾਰ ਵਿੱਚੋਂ ਖੁਸ਼ੀ ਅਚਾਨਕ ਇਸ ਤਰ੍ਹਾਂ ਗਾਇਬ ਹੋ ਜਾਵੇਗੀ। ਆਫਤਾਬ ਨੂੰ ਗਏ ਛੇ ਘੰਟੇ ਤੋਂ ਜਿਆਦਾ ਹੋ ਚੁੱਕੇ ਸਨ ਪਰ ਅਜੇ ਤੱਕ ਉਸਦੀ ਕੋਈ ਖ਼ਬਰ ਨਹੀਂ ਸੀ। ਤਣਾਅ ਦਾ ਜਿਹੋ ਜਿਹਾ ਮਾਹੌਲ ਚਾਰੇ ਪਾਸੇ ਸੀ, ਉਸ ਵਿੱਚ ਤੈਅ ਤਾਂ ਇਹ ਹੋਇਆ ਸੀ ਕਿ ਉਹ ਲਗਾਤਾਰ ਸੰਪਰਕ ਵਿੱਚ ਰਹੇਗਾ ਅਤੇ ਆਪਣੀ ਖੈਰ-ਸੁੱਖ ਦੀ ਖਬਰ ਦਿੰਦਾ ਰਹੇਗਾ ਪਰ ਖ਼ਬਰ ਤਾਂ ਦੂਰ ਦੀ ਗੱਲ, ਉਸ ਦੇ ਫੋਨ ਦੀ ਘੰਟੀ ਤੱਕ ਨਹੀਂ ਵੱਜ ਰਹੀ ਸੀ। ਜਦੋਂ ਵੀ ਉਹ ਰਿੰਗ ਕਰਦੀ, ਦੂਸਰੇ ਪਾਸੇ ਬਿਲਕੁਲ ਖਮੋਸ਼ੀ ਛਾਈ ਰਹਿੰਦੀ। ਕੋਈ ਰਿਸਪਾਂਸ (ਹੁੰਗਾਰਾ) ਨਹੀਂ। ਨਾ ਹੀ ਘੰਟੀ ਵਜਦੀ, ਨਾ ਹੀ 'ਆਪ ਜਿਸੇ ਕਾਲ ਕਰ ਰਹੇ ਹੋ, ਵੋਹ ਨੈੱਟਵਰਕ ਖੇਤਰ ਸੇ ਬਾਹਰ ਹੈ' ਵਰਗਾ ਕੋਈ ਜਵਾਬ। ਸਮਝ ਨਹੀਂ ਲਗਦਾ ਸੀ ਕਿ ਘੰਟੀ ਵੱਜਣ ਦੀ ਉਡੀਕ ਕਰੇ ਜਾਂ ਫੋਨ ਕੱਟ ਦੇਵੇ। ਦੂਜੇ ਸਿਰੇ ਦੀ ਇਹ ਖਾਮੋਸ਼ੀ ਉਸ ਨੂੰ ਇੱਕ ਅਜਿਹੇ ਬਲੈਕ ਹੋਲ (ਹਨੇਰੇ-ਖੱਡੇ) ਵਿੱਚ ਲੈ ਕੇ ਜਾਂਦੀ ਜਿਸਦਾ ਕੋਈ ਕੰਢਾ ਨਹੀਂ ਸੀ। ਉੱਥੇ ਸੀ ਤਾਂ ਸਿਰਫ ਹਨੇਰਾ ਅਤੇ ਉਸ ਹਨੇਰੇ ਵਿੱਚ ਲਗਾਤਾਰ ਭਿਆਨਕ ਰੂਪ ਲੈਂਦਾ 'ਡਰ'। ਡਰ ਦਾ 'ਸ਼ੈਤਾਨ' ਪੂਰੀ ਤਾਕਤ ਨਾਲ ਉਸ ਦੇ ਦਿਲੋ-ਦਿਮਾਗ 'ਤੇ ਭਾਰੂ ਹੁੰਦਾ ਜਾ ਰਿਹਾ ਸੀ। ਡਰ ਦਾ ਹਮਲਾ ਏਨਾ ਜਬਰਦਸਤ ਸੀ ਕਿ ਨੂਰ ਦੇ ਸਾਹ ਬੰਦ ਹੁੰਦੇ ਜਾ ਰਹੇ ਸਨ। ਅਣਹੋਣੀ ਦਾ ਜੋ ਸ਼ੱਕ ਸ਼ੁਰੂ ਤੋਂ ਉਸ ਦੇ ਮਨ ਵਿੱਚ ਸੀ, ਉਹ ਹੁਣ ਪੂਰੇ ਯਕੀਨ ਵਿੱਚ ਤਬਦੀਲ ਹੁੰਦਾ ਜਾ ਰਿਹਾ ਸੀ।

'ਯਾ-ਖੁਦਾ! ਖੈਰ ਕਰਨਾ।', ਮੰਜੀ 'ਤੇ ਪਈ ਉਹ ਤੜਪ ਰਹੀ ਸੀ।

ਹੇਠਾ ਫਰਸ਼ 'ਤੇ ਖੇਡ ਰਹੀ ਸੱਤ ਸਾਲ ਦੀ ਬਿੱਟੋ ਨੇ ਵੱਡੀਆਂ-ਵੱਡੀਆਂ ਅੱਖਾਂ ਵਿੱਚੋਂ ਉਸ ਵੱਲ ਵੇਖਿਆ। ਅੰਮੀ ਦੀ ਤਬੀਅਤ ਖਰਾਬ ਵੇਖ ਉਹ ਅੰਮੀ ਦੀ ਅੰਮੀ ਬਣ ਗਈ।

'ਕੀ ਹੋਇਆ ਅੰਮੀ?' ਉਸ ਨੇ ਪੁੱਛਿਆ।

ਨੂਰ ਨੇ 'ਨਾ' ਵਿੱਚ ਸਿਰ ਹਿਲਾ ਕੇ ਕਿਹਾ ਕਿ ਕੁੱਝ ਨਹੀਂ। ਫਿਰ ਉਸ ਨੇ ਪੁੱਛਿਆ, 'ਭੁੱਖ ਲੱਗੀ ਹੈ? ਕੁੱਝ ਖਾਵੇਗੀ ਬਿਟੀਆ?'

ਬਿੱਟੋ ਨੇ ਵੀ ਸਿਰ ਹਿਲਾ ਕੇ 'ਨਾ' ਵਿੱਚ ਜਵਾਬ ਦਿੱਤਾ ਪਰ ਨਾਲ ਹੀ ਸਵਾਲ ਵੀ ਦਾਗਿਆ, 'ਤੁਹਾਨੂੰ ਏਨਾ ਡਲ (ਡਰ) ਕਿਉਂ ਲਗ ਲਹਾ (ਰਹਾ) ਹੈ ਅੰਮੀ?'

ਨਾ ਚਾਹੁੰਦੇ ਹੋਏ ਵੀ ਨੂਰ ਦੇ ਬੁੱਲਾਂ 'ਤੇ ਮੁਸਕਰਾਹਟ ਤੈਰ ਗਈ। ਬਿੱਟੋ ਦੀ ਤੁਤਲਾਹਟ ਨੇ ਮੁਰਦਾ ਸਰੀਰ ਵਿੱਚ ਜਾਨ ਪਾ ਦਿੱਤੀ। ਉਹ ਜਦ ਵੀ ਤਤਲਾਉਂਦੀ ਪੂਰੇ ਘਰ ਵਿੱਚ ਖੁਸ਼ੀਆਂ ਦੇ ਇੰਦਰ-ਧਨੁਖੀ ਰੰਗ ਬਿਖਰ ਜਾਂਦੇ। ਜਦੋਂ ਉਹ ਰਾਤ ਨੂੰ 'ਲਾਤ' ਕਹਿੰਦੀ ਸੀ ਤਾਂ ਠਹਾਕੇ ਗੂੰਜਦੇ। ਇੰਨ੍ਹਾਂ ਠਹਾਕਿਆਂ 'ਤੇ ਬਿੱਟੋ ਜਰੂਰ ਹੈਰਾਨ ਹੁੰਦੀ, ਬਹੁਤ ਜਿਆਦਾ ਹੈਰਾਨ। ਉਸ ਨੂੰ ਸਮਝ ਨਹੀਂ ਪੈਂਦਾ ਸੀ ਕਿ ਹੱਸਣ ਵਾਲੀ ਕੀ ਗੱਲ ਹੋ ਗਈ।

'ਲਾਤ ਨੂੰ ਲਾਤ ਨਾ ਕਿਹਾ ਤਾਂ ਕੀ ਦਿਨ ਕਹਾਂਗੇ, ਇਹ ਬਲੇ (ਵੱਡੇ) ਵੀ ਨਾ ਬਲੇ (ਵੱਡੇ) ਬੇਵਕੂਫ ਹੁੰਦੇ ਹਨ।' ਉਹ ਮਨ ਹੀ ਮਨ ਸੋਚਦੀ। ਅੱਜ ਵੀ ਉਹ ਆਪਣੇ ਅੰਮੀ ਦੀ ਬੇਵਕੂਫੀ 'ਤੇ ਪ੍ਰੇਸ਼ਾਨ ਸੀ। ਉਸ ਨੂੰ ਇਹ ਗੱਲ ਸਮਝ ਨਹੀਂ ਆ ਰਹੀ ਸੀ ਕਿ ਅੰਮੀ ਏਨੀ ਪ੍ਰੇਸ਼ਾਨ ਅਤੇ ਡਰੀ ਹੋਈ ਕਿਉਂ ਹੈ? ਅੱਬੂ ਤਾਂ ਇਸ ਤੋਂ ਪਹਿਲਾਂ ਵੀ ਰੂਪਮਤੀ ਨਾਲ ਬਾਹਰ ਜਾਂਦੇ ਰਹੇ ਹਨ, ਉਦੋਂ ਤਾਂ ਅੰਮੀ ਨਹੀਂ ਡਰਦੀ ਸੀ?

'ਅੰਮੀ, ਤੁਸੀਂ ਏਨਾ ਕਿਉਂ ਡਲਦੇ (ਡਰਦੇ) ਹੋ? ਰੂਪਮਤੀ ਤਾਂ ਗਾਂ ਹੈ, ਕੋਈ ਬਾਘ ਥੋਲਾ (ਥੋੜਾ) ਹੈ ਜੋ ਅੱਬੂ ਨੂੰ ਖਾਹ ਜਾਵੇਗੀ?', ਉਸ ਨੇ ਪੁੱਛ ਹੀ ਲਿਆ।

ਫਿਰ ਉਸ ਨੇ ਅੰਮੀ ਨੂੰ ਇਹ ਵੀ ਸਮਝਾਇਆ ਕਿ ਅਸਲ ਵਿੱਚ ਡਰਨਾ ਕਿਸ ਤੋਂ ਚਾਹੀਦਾ ਹੈ, 'ਡਲ (ਡਰ) ਤਾਂ ਸਿਰਫ 'ਭੂਤ' ਤੋਂ ਲਗਦਾ ਹੈ।'

'ਭੂਤ-ਬੂਤ ਕੁੱਝ ਨਹੀਂ ਹੁੰਦੇ ਬਿੱਟੋ।', ਨੂਰ ਨੇ ਸਮਝਾਇਆ।

'ਤੁਹਾਨੂੰ ਭੂਤ ਤੋਂ ਡਲ (ਡਰ) ਨਹੀਂ ਲਗਦਾ?', ਬਿੱਟੋ ਨੇ ਬਹੁਤ ਮਸੂਮੀਅਤ ਨਾਲ ਪੁੱਛਿਆ।

'ਨਹੀਂ, ਮੈਂ ਕਿਹਾ ਨ ਕਿ ਭੂਤ ਨਹੀਂ ਹੁੰਦੇ। ਇਹ ਸਭ ਸਿਰਫ ਵਹਿਮ ਹੈ, ਇਸ ਤੋਂ ਕਦੇ ਨਹੀਂ ਡਰਨਾ।'

'ਤੁਸੀਂ ਭੂਤ ਤੋਂ ਨਹੀਂ ਡਲਦੇ (ਡਰਦੇ) ਤਾਂ ਗਾਂ ਤੋਂ ਕਿਉਂ ਡਲ (ਡਰ) ਰਹੇ ਹੋ? ਉਹ ਤਾਂ ਕਿੰਨੀ ਅੱਛੀ ਹੈ, ਮੈਨੂੰ ਕਿੰਨਾ

ਪਿਆਲ (ਪਿਆਰ) ਕਰਦੀ ਸੀ।', ਰੂਪਮਤੀ ਦੀਆਂ ਯਾਦਾਂ ਵਿੱਚ ਖੋਹ ਗਈ ਬਿੱਟੋ।

'ਡਰ ਗਊ ਤੋਂ ਨਹੀਂ ਹੈ ਬਿੱਟੋ। ਗਾਂ ਨੂੰ ਬਚਾਉਣ (ਗਾਂ-ਰੱਖਿਆ) ਦੇ ਨਾਮ 'ਤੇ ਹੁੜਦੰਗ ਮਚਾਉਣ ਵਾਲਿਆਂ ਤੋਂ ਹੈ।'

'ਗਾਏ ਨੂੰ ਅੱਬੂ ਤੋਂ ਬਚਾਉਣ ਦੀ ਕੀ ਜਲੂਲਤ (ਜਰੂਰਤ)? ਅੱਬੂ ਤਾਂ ਖੁਦ ਉਸਦਾ ਖਿਆਲ ਲਖਦੇ (ਰਖਦੇ) ਹਨ। ਅੱਬੂ ਤਾਂ ਗਾਏ ਨੂੰ ਮਾਲਤੇ (ਮਾਰਦੇ) ਵੀ ਨਹੀਂ।'

'ਪਰ ਭੀੜ ਤਾਂ ਪਾਗਲ ਹੁੰਦੀ ਹੈ ਬਿਟੀਆ? ਉਹ ਕਿਸੇ ਦੀ ਨਹੀਂ ਸੁਣਦੀ।'

'ਪਰ ਭੀਲ (ਭੀੜ) ਨੂੰ ਪਾਪਾ ਨਾਲ ਕੀ ਮਤਲਬ?

ਸਹਿਮ ਗਈ ਨੂਰ। ਇਸ ਸੁਭਾਵਿਕ ਸਵਾਲ ਦਾ ਕੋਈ ਸੁਭਾਵਕ ਜਵਾਬ ਉਸ ਦੇ ਕੋਲ ਨਹੀਂ ਸੀ। ਕੀ ਦੱਸੇ ਇਸ ਬੱਚੀ ਨੂੰ ਕਿ ਉਹ ਇਸ ਲਈ ਡਰੀ ਹੋਈ ਹੈ ਕਿਉਂਕਿ ਉਹ ਮੁਸਲਮਾਨ ਹਨ। ਕਿਵੇਂ ਸਮਝਾਵੇ ਉਸ ਨੂੰ ਕਿ ਜੇ ਇੱਕ ਮੁਸਲਮਾਨ ਇੱਕ ਗਾਂ ਨੂੰ ਲੈ ਕੇ ਇੱਕ ਜਗ੍ਹਾ ਤੋਂ ਦੂਸਰੀ ਜਗ੍ਹਾ ਜਾ ਰਿਹਾ ਹੋਵੇ ਤਾਂ ਉਸ ਨੂੰ ਅਤੇ ਉਸਦੇ ਪਰਿਵਾਰ ਨੂੰ ਡਰ ਨਹੀਂ ਆਵੇਗਾ ਤਾਂ ਕੀ ਆਵੇਗਾ? ਕਿਵੇਂ ਦੱਸੇ ਉਸਨੂੰ ਕਿ ਉਸ ਨੂੰ ਹਰ ਵਕਤ ਅਜਿਹਾ ਮਹਿਸੂਸ ਹੁੰਦਾ ਹੈ ਕਿ ਉਹ ਇਨਸਾਨ ਨਹੀਂ ਹਨ ਸਗੋਂ ਕਿਸੇ ਪਿੰਜਰੇ ਵਿੱਚ ਕੈਦ ਅਜਿਹੇ ਜਾਨਵਰ ਵਿੱਚ ਤਬਦੀਲ ਹੋ ਗਏ ਹਨ ਜਿਸ ਨੂੰ ਕੋਈ ਵੀ ਬਿਫਰੀ ਭੀੜ ਕੁੱਟ-ਕੁੱਟ ਕੇ ਕਦੋਂ ਵੀ ਮਾਰ ਸਕਦੀ ਹੈ। ਕੀ ਇਹ ਸੱਚ ਜਾਣਕੇ ਸਧਾਰਨ ਜੀਵਨ ਜੀ ਸਕੇਗੀ ਬਿੱਟੋ? ਕੀ ਮੁਸਲਮਾਨ ਹੋਣ ਦਾ ਡਰ ਉਸ ਦੇ ਮਨ ਵਿੱਚ ਹਮੇਸ਼ਾ ਲਈ ਨਹੀਂ ਬੈਠ ਜਾਵੇਗਾ? ਸਿਰਫ਼ 'ਭੂਤ' ਤੋਂ ਡਰਨ ਵਾਲੀ ਬਿੱਟੋ ਕੀ ਇਨਸਾਨਾਂ ਤੋਂ ਨਹੀਂ ਡਰਨ ਲੱਗੇਗੀ?

ਉਸ ਨੇ ਆਪਣਾ ਸਿਰ ਝਟਕਿਆ। ਆਖ਼ਿਰ ਉਹ ਖ਼ੁਦ ਵੀ ਏਨਾ ਕਿਉਂ ਡਰ ਰਹੀ ਹੈ? ਇਸ ਦੇਸ਼ ਵਿੱਚ ਸੰਵਿਧਾਨ ਹੈ, ਕਾਨੂੰਨ ਹੈ, ਜੋ ਲੋਕ ਹਜੂਮੀ ਹੱਤਿਆਵਾਂ ਕਰ ਰਹੇ ਹਨ, ਕਾਨੂੰਨ ਉਹਨਾਂ ਖਿਲਾਫ ਸਖਤੀ ਕਰੇਗਾ, ਉਹ ਸੋਚਣ ਲੱਗੀ। ਦੂਜੇ ਹੀ ਪਲ ਉਸ ਨੂੰ ਲੱਗਿਆ ਕਿ ਹੁਣ ਅਜਿਹਾ ਕੁੱਝ ਇੱਥੇ ਨਹੀਂ ਹੈ। ਸੋਚਣ ਲੱਗੀ...ਆਫ਼ਤਾਬ ਨੂੰ ਕੁੱਝ ਨਹੀਂ ਹੋਵੇਗਾ। ਉਹ ਬੇਵਜਾਹ ਡਰ ਰਹੀ ਹੈ। ਉਸ ਨੂੰ ਬਿਲਕੁਲ ਵੀ ਨਹੀਂ ਡਰਨਾ ਚਾਹੀਦਾ। ਉਸ ਦੇ ਅੰਦਰ ਸਾਹਸ ਦਾ ਸੰਚਾਰ ਹੋਇਆ। ਪਰ ਦੂਸਰੇ ਹੀ ਪਲ ਮਨ ਵਿੱਚ ਫਿਰ 'ਅਣਹੋਣੀ' ਦੀਆਂ ਹਨੇਰੀਆਂ ਚੱਲਣ ਲੱਗੀਆਂ। ਜੇ ਆਫਤਾਬ ਨੂੰ ਕੁੱਝ ਹੋ ਗਿਆ ਤਾਂ? ਕਾਨੂੰਨ-ਪੁਲਿਸ-ਕਚਿਹਰੀ ਇਹ ਸਭ ਤਾਂ ਬਾਅਦ ਦੀਆਂ ਗੱਲਾਂ ਹਨ, ਉਸ ਦਾ ਸੰਸਾਰ ਹੀ ਉੱਜੜ ਜਾਵੇਗਾ। ਕੀ ਪੁਲਿਸ ਅਜਿਹਾ ਪੁਖਤਾ ਪ੍ਰਬੰਧ ਨਹੀਂ ਕਰ ਸਕਦੀ ਕਿ ਕਿਸੇ ਦੀ ਦੁਨੀਆਂ ਉਜੜੇ ਹੀ ਨਾ?

ਬਲੈਕ ਹੋਲ ਦਾ ਹਨੇਰਾ ਹੋਰ ਗਾੜ੍ਹਾ ਹੋ ਗਿਆ। ਡਰ ਦਾ 'ਸ਼ੈਤਾਨ' ਫਿਰ ਭਾਰੂ ਪੈ ਗਿਆ।

'ਮੈਂ ਜਾਣਦੀ ਹਾਂ ਅੰਮੀ...ਤੁਸੀਂ ਕਿਉਂ ਡਲ (ਡਰ) ਰਹੇ ਹੋ? ਅਸੀਂ ਮੁਸਲਮਾਨ ਹਾਂ ਇਸ ਲਈ?'

ਨੂਰ ਬਾਨੋ ਹੱਕੀ-ਬੱਕੀ ਰਹਿ ਗਈ। ਇੱਕ ਛੋਟੀ ਜਿਹੀ ਬੱਚੀ ਵੀ ਜਾਨ ਗਈ ਕਿ ਹੁਣ ਆਦਮੀ, ਆਦਮੀ ਨਹੀਂ, ਹਿੰਦੂ, ਸਿੱਖ, ਇਸਾਈ, ਮੁਸਲਮਾਨ ਹੈ। ਉਹ ਵੀ ਸਮਝਣ ਲੱਗੀ ਹੈ ਕਿ ਮੁਸਲਮਾਨ ਹੋਣ ਦਾ ਮਤਲਬ ਡਰ-ਡਰ ਕੇ ਜਿਉਣਾ ਹੈ। ਬੱਚਿਆਂ ਤੋਂ ਕਿਤੇ ਕੁੱਝ ਛੁਪਾਇਆ ਜਾ ਸਕਦਾ ਹੈ? ਟੈਲੀਵਿਜ਼ਨ ਦੀਆਂ ਖ਼ਬਰਾਂ ਇਹ ਸਾਰਾ ਕੁੱਝ ਦੱਸਦੀਆਂ ਰਹਿੰਦੀਆਂ ਹਨ।

'ਨਹੀਂ, ਅਜਿਹਾ ਕੁਝ ਨਹੀਂ ਹੈ, ਤੂੰ ਇਹ ਗੰਦੀ ਗੱਲ ਕਿੱਥੋਂ ਸਿੱਖ ਲਈ?' ਉਹ ਲਗਭਗ ਚੀਖ ਪਈ।

'ਇਹ ਗੰਦੀ ਗੱਲ ਨਹੀਂ ਹੈ।', ਬਿੱਟੋ ਨੇ ਹੌਲੀ ਜਿਹੇ ਫੁਸਫੁਸਾਉਂਦੇ ਹੋਏ ਕਿਹਾ, 'ਮੇਲੇ (ਮੇਰੇ) ਦੋਸਤਾਂ ਨੇ ਕਿਹਾ ਹੈ। ਬੁੱਟੂ ਨੇ ਕਿਹਾ ਕਿ ਉਸਦੀ ਅੰਮੀ ਨੇ ਉਸ ਨੂੰ ਪਿੰਡ ਵਿੱਚ ਬਾਹਲ (ਬਾਹਰ) ਇਕੱਲੇ ਜਾਣ ਤੋਂ ਰੋਕਿਆ ਹੈ। ਸਾਰਿਆਂ ਦੇ ਅੱਬੂ-ਅੰਮੀ ਦੱਸ ਲਹੇ (ਰਹੇ) ਹਨ। ਤੁਸੀਂ ਹੀ, ਕੁੱਝ ਨਹੀਂ ਸਿਖਾਉਂਦੇ। ਤੁਹਾਨੂੰ ਕੁੱਝ ਆਉਂਦਾ ਹੀ ਨਹੀਂ।'

ਨੂਰ ਦਾ ਸਿਰ ਚਕਰਾਉਣ ਲੱਗਿਆ। ਕਿਸ ਬੁਰੇ ਦੌਰ ਵਿੱਚ ਜੀਅ ਰਹੇ ਹਾਂ ਅਸੀਂ। ਕਿੰਨੇ ਡਰੇ ਹੋਏ ਹੋਣਗੇ ਉਹ ਮਾਂ-ਬਾਪ ਜੋ ਬੱਚਿਆਂ ਨੂੰ ਇਸ ਤਰ੍ਹਾਂ ਦੀਆਂ ਗੱਲਾਂ ਸਮਝਾਉਣ ਲਈ ਮਜ਼ਬੂਰ ਹੋ ਰਹੇ ਹਨ। ਅੱਜ ਜੋ ਗੱਲਾਂ ਸਾਵਧਾਨੀ ਵਰਤਣ ਲਈ ਦੱਸੀਆਂ ਜਾ ਰਹੀਆਂ ਹਨ, ਉਹ ਤਾਂ ਹੌਲੀ-ਹੌਲੀ ਜ਼ਹਿਰੀਲੀ ਬੇਲ ਦੀ ਤਰ੍ਹਾਂ ਫੈਲਣਗੀਆਂ ਅਤੇ ਕੱਲ੍ਹ ਨੂੰ ਪੂਰੇ ਸਮਾਜ ਨੂੰ ਆਪਣੀ ਲਪੇਟ ਵਿੱਚ ਲੈ ਲੈਣਗੀਆਂ। ਪਰ ਮਾਂ-ਬਾਪ ਨੂੰ ਵੀ ਦੋਸ਼ ਕਿਵੇਂ ਦੇਈਏ? ਮਾਹੌਲ ਏਨਾ ਖਰਾਬ ਹੋ ਗਿਆ ਹੈ ਕਿ ਹਵਾ ਵਿੱਚ ਆਕਸੀਜਨ ਘੱਟ, ਡਰ ਜਿਆਦਾ ਹੈ। ਉਹ ਤਾਂ ਖ਼ੁਦ ਵੀ ਆਫ਼ਤਾਬ ਸਬੰਧੀ ਏਨਾ ਡਰੀ ਹੋਈ ਹੈ। ਉਸ ਨੂੰ ਦੁੱਖ ਹੋਇਆ ਕਿ ਬਿੱਟੋ ਹੁਣ ਬੱਚੀ ਨਹੀਂ, ਮੁਸਲਮਾਨ ਹੋ ਗਈ। ਉਹ ਜਾਣ ਗਈ ਕਿ ਉਹ ਮੁਸਲਮਾਨ ਹਨ, ਉਹਨਾਂ ਨੂੰ ਡਰਨਾ ਨਹੀਂ ਚਾਹੀਦਾ। ਉਹਨਾਂ ਨੂੰ ਸਾਵਧਾਨ ਰਹਿਣਾ ਚਾਹੀਦਾ।

ਨਹੀਂ, ਉਹ ਉਸਦੇ ਮਨ ਵਿੱਚੋਂ ਇਹ ਡਰ ਕੱਢੇਗੀ। ਮੁਸਲਮਾਨ ਹੋਣਾ ਡਰਨ ਵਾਲੀ ਗੱਲ ਨਹੀਂ। ਇਹ ਇੱਕ ਬੁਰਾ ਦੌਰ ਹੈ, ਲੰਘ ਜਾਵੇਗਾ। ਅਜਿਹੇ ਦੌਰ ਆਉਂਦੇ ਜਾਂਦੇ ਰਹਿੰਦੇ ਹਨ। ਭਾਰਤ ਹਤਾਸ਼ ਨਹੀਂ ਹੁੰਦਾ। ਉਹ ਟੁੱਟਦਾ ਨਹੀਂ। ਉਸ ਨੂੰ ਯਾਦ ਆਇਆ ਆਪਣਾ ਬਚਪਨ। ਇਸ ਗੱਲ ਦਾ ਕਦੀ ਅਹਿਸਾਸ ਹੀ ਨਹੀਂ ਹੋਇਆ ਸੀ ਕਿ ਉਹ ਹਿੰਦੂ ਹੈ ਜਾਂ ਮੁਸਲਮਾਨ। ਹੋਲੀ, ਦੀਵਾਲੀ, ਦੋਸਤਾਂ ਨਾਲ ਕਿਵੇਂ ਲੰਘਦੀ

ਸੀ। ਕਿੰਨੀਆਂ ਖੁਸ਼ੀਆਂ, ਕਿੰਨੇ ਜਸ਼ਨ, ਕਿੰਨੀ ਮਸਤੀ। ਹੋਲੀ ਵੇਲੇ ਇੱਕ ਦੂਜੇ 'ਤੇ ਰੰਗ ਸੁੱਟਦੇ। ਈਦ ਵਾਲੇ ਦਿਨ ਉਸਦੇ ਘਰ ਦੋਸਤਾਂ ਦੀ ਭੀੜ ਲੱਗ ਜਾਂਦੀ। ਮਟਨ ਤੋਂ ਲੈ ਕੇ ਸੇਵੀਆਂ ਤੱਕ ਲਈ ਸਾਰੇ ਹੰਗਾਮਾ ਕਰਦੇ। ਨਾ ਕੋਈ ਹਿੰਦੂ ਸੀ, ਨਾ ਕੋਈ ਮੁਸਲਮਾਨ। ਸਾਰੇ ਦੋਸਤ ਸਨ ਪਰ ਹੁਣ? ਕੀ ਉਸਦੇ ਪੁਰਾਣੇ ਦੋਸਤ ਵੀ ਹਿੰਦੂ ਅਤੇ ਮੁਸਲਮਾਨ ਹੋ ਗਏ? ਬੁਰੇ ਦੌਰ ਦੀ ਹਵਾ ਬਹੁਤ ਛੇਤੀ ਲਾਗ ਵਾਂਗ ਫੈਲਦੀ ਹੈ। ਕੀ ਬਿੱਟੋ ਨੂੰ ਕਦੇ ਇੰਨਾ ਗੱਲਾਂ 'ਤੇ ਵਿਸ਼ਵਾਸ ਹੋਵੇਗਾ ਕਿ ਉਸ ਦਾ ਬਚਪਨ ਇਸ ਤਰ੍ਹਾਂ ਬੀਤਿਆ ਸੀ।

ਭੀੜ ਦਾ ਕੋਈ ਮਜ਼ਹਬ ਨਹੀਂ ਹੁੰਦਾ। ਉਹ ਮਜ਼ਹਬ ਦੇ ਨਾਮ 'ਤੇ ਇਕੱਠੀ ਜਰੂਰ ਹੁੰਦੀ ਹੈ। ਪਰ ਉਸ ਤੋਂ ਬਾਅਦ 'ਅਧਰਮੀ' ਹੋ ਜਾਂਦੀ ਹੈ। ਜਦੋਂ ਤੋਂ ਆਫ਼ਤਾਬ ਰੂਪਮਤੀ ਨੂੰ ਲੈ ਕੇ ਨਿਕਲਿਆ ਸੀ, ਉਹ ਅਦਿੱਖ ਭੀੜ ਉਸ ਨੂੰ ਲਗਾਤਾਰ ਡਰਾ ਰਹੀ ਸੀ। ਬਸ ਹਰ ਸਮੇਂ ਇੱਕ ਹੀ ਲਿਵ ਕਿ ਆਫ਼ਤਾਬ ਕਦੇ ਭੀੜ ਦੇ ਚੁੰਗਲ 'ਚ ਨਾ ਫਸ ਜਾਵੇ। ਕਿੰਨੀ ਬਾਰ ਉਸਦਾ ਫੋਨ ਟਰਾਈ ਕਰ ਚੁੱਕੀ ਹੈ ਪਰ ਫੋਨ ਨਹੀਂ ਮਿਲ ਰਿਹਾ ਸੀ। ਅਜਿਹਾ ਕਿਉਂ ਹੋ ਰਿਹਾ ਹੈ? ਆਖ਼ਰ ਉਸਦੇ ਮੋਬਾਇਲ ਫੋਨ ਦੀ ਘੰਟੀ ਕਿਉਂ ਨਹੀਂ ਵੱਜ ਰਹੀ?

ਕਿਤੇ...???

ਇਹ 'ਕਿਤੇ' ਥੋੜੀ ਥੋੜੀ ਦੇਰ ਬਾਅਦ ਹੀ ਉਸਦੀ ਸਾਰੀ ਦੁਨੀਆਂ ਉਜਾੜਨ ਆ ਜਾਂਦਾ ਸੀ। ਉਹ ਹਰ ਬਾਰ ਅੰਦਰੋਂ ਪੂਰੀ ਤਾਕਤ ਲਗਾ ਕੇ ਆਪਣੀ ਦੁਨੀਆ ਮੁੜ ਤੋਂ ਵਸਾਉਣ ਦੀ ਕੋਸ਼ਿਸ਼ ਕਰਦੀ। ਮਨ ਨੂੰ ਖੁਦ ਹੀ ਸਮਝਾਉਂਦੀ 'ਨਹੀਂ, ਕੁੱਝ ਨਹੀਂ ਹੋਵੇਗਾ। ਦਿਨੇ ਗਏ ਹਨ। ਗਊ-ਰੱਖਿਅਕ ਤਾਂ ਰਾਤ ਨੂੰ ਨਿਕਲਦੇ ਹਨ।

ਆਫ਼ਤਾਬ ਨੇ ਕਿਹਾ ਸੀ, 'ਰਾਤ ਨੂੰ ਚਲਦਾ ਤਾਂ ਬੇਹਤਰ ਹੁੰਦਾ। 12 ਘੰਟੇ ਪੈਦਲ ਚੱਲਣਾ ਹੈ। ਰਾਤ ਨੂੰ 8 ਵਜੇ ਨਿਕਲਦੇ ਤਾਂ ਠੰਡੇ-ਠੰਡੇ ਚਲਦੇ ਹੋਏ ਸਵੇਰੇ 8-9 ਵਜੇ ਤੱਕ ਪਹੁੰਚ ਜਾਂਦੇ ਪਰ ਰਾਤ ਨੂੰ ਜੋਖ਼ਮ ਜ਼ਿਆਦਾ ਹੈ। ਦਿਨੇ ਘੱਟੋ-ਘੱਟ ਦੱਸ ਤਾਂ ਸਕਣਗੇ ਕਿ ਸਾਡੀ ਰੂਮਪਤੀ, ਇਕ ਦਮ ਜਵਾਨ, ਬਿਲਕੁਲ ਹੱਟੀ ਕੱਟੀ ਗਊ ਹੈ। ਕੀ ਅਜਿਹੀ ਗਊ ਦੀ ਕੋਈ ਤਸਕਰੀ ਕਰੇਗਾ? ਵੈਸੇ ਰੂਪਮਤੀ ਨੂੰ ਵੇਖ ਕੇ ਕੋਈ ਪੁੱਛਣ ਵੀ ਨਹੀਂ ਆਵੇਗਾ।

'ਪਰ ਦਿਨ ਵਿੱਚ ਸੂਰਜ ਦਾ ਤਾਪ ਵੇਖ ਰਹੇ ਹੋ? ਗਰਮੀ ਅਤੇ ਲੂੰਅ ਨਾਲ ਜਾਨ ਨਿਕਲ ਰਹੀ ਹੈ। ਉੱਪਰ ਵੀ ਦੁਸ਼ਮਨ ਤੇ ਨੀਚੇ ਵੀ ਦੁਸ਼ਮਣ।' ਠਹਾਕਾ ਮਾਰ ਕੇ ਹੱਸਿਆ ਸੀ ਆਫ਼ਤਾਬ। ਨੂਰ ਨੂੰ ਹੈਰਾਨੀ ਹੋਈ ਸੀ। ਆਖ਼ਰ ਅਜਿਹੀ ਸਖਤ ਸਥਿਤੀ ਵਿੱਚ ਵੀ ਆਫ਼ਤਾਬ ਕਿਵੇਂ ਹੱਸ ਲੈਂਦਾ ਹੈ?

'ਸਾਰੇ ਗਰੀਬਾਂ ਦੇ ਦੁਸ਼ਮਨ ਹਨ।' ਨੂਰ ਦੀ ਆਵਾਜ਼ ਵਿੱਚ ਉਦਾਸੀ ਸੀ।

ਆਫ਼ਤਾਬ ਨੇ ਆਪਣੇ ਪਿੰਡ ਬਿਜਨੌਰ ਤੋਂ ਮੇਰਠ ਜਾਣਾ ਸੀ। 68 ਕਿਲੋਮੀਟਰ ਦੀ ਦੂਰੀ ਸੀ। ਰੂਪਮਤੀ ਨੂੰ ਉਹ ਵੇਚਣਾ ਤਾਂ ਨਹੀਂ ਚਾਹੁੰਦਾ ਸੀ ਪਰ ਘਰ ਦੀ ਆਰਥਿਕ ਹਾਲਤ ਏਨੀ ਖਰਾਬ ਹੋ ਗਈ ਸੀ ਕਿ ਰੂਪਮਤੀ ਦਾ ਵੀ ਖਰਚ ਚਲਾਉਣਾ ਔਖਾ ਹੋ ਗਿਆ ਸੀ। ਵੈਸੇ ਵੀ ਜਦੋਂ ਤੋਂ 'ਗਊ' ਨੂੰ ਲੈ ਕੇ ਹੰਗਾਮਾ ਸ਼ੁਰੂ ਹੋਇਆ ਸੀ, ਪਿੰਡ ਵਿੱਚ ਸਾਰਿਆਂ ਨੇ 'ਗਊ' ਤੋਂ ਤੋਬਾ ਕਰ ਲਈ ਸੀ। ਸਿਰਫ ਉਸਦੀ ਡਿਉਢੀ ਵਿੱਚ ਗਾਂ ਬੰਨੀ ਹੋਈ ਸੀ। ਉਹ ਭਾਵੇਂ ਇਸ ਨੂੰ ਆਪਣੀ ਸ਼ਾਨ ਸਮਝਦਾ ਸੀ ਪਰ ਪਿੰਡ ਦੇ ਵੱਡੇ ਬਜ਼ੁਰਗ ਉਸ ਨੂੰ ਕਈ ਵਾਰ ਸਮਝਾ ਚੁੱਕੇ ਸੀ। ਮੇਰਠ ਵਿੱਚ ਉਸਦਾ ਜੀਜਾ ਰਹਿੰਦਾ ਸੀ। ਸੰਪੰਨ, ਰਸੂਖਦਾਰ। ਸ਼ੁਰੂ ਤੋਂ ਹੀ ਉਸਦੀ ਨਿਗਾਹ ਰੂਪਮਤੀ 'ਤੇ ਸੀ। ਉਹ ਉਸ ਨੂੰ 7 ਹਜ਼ਾਰ ਰੁਪਏ ਦੇ ਰਿਹਾ ਸੀ। ਉਸ ਨੇ ਸਮਝਾਇਆ ਕਿ ਪੈਸੇ ਵੀ ਮਿਲ ਜਾਣਗੇ ਅਤੇ ਜਾਨ ਵੀ ਛੁਟੇਗੀ। ਇਸ ਕਰਕੇ ਆਫ਼ਤਾਬ ਨੇ ਮਨ 'ਤੇ ਪੱਥਰ ਰੱਖ ਕੇ ਰੂਪਮਤੀ ਨੂੰ ਵੇਚਣ ਦਾ ਫੈਸਲਾ ਕਰ ਲਿਆ ਸੀ। ਬਿੱਟੋ ਬਹੁਤ ਰੋਈ ਸੀ।

ਉਸ ਨੇ ਬਿੱਟੋ ਨੂੰ ਸਮਝਾਇਆ ਸੀ, 'ਓਏ ਰੂਪਮਤੀ ਹਮੇਸਾਂ ਲਈ ਥੋੜ੍ਹਾ ਜਾ ਰਹੀ ਹੈ। ਤੇਰੀ ਭੂਆ ਦੇ ਘਰ ਘੁੰਮਣ ਜਾ ਰਹੀ ਹੈ। ਤੂੰ ਵੀ ਤਾਂ ਜਾਂਦੀ ਹੈ, ਆਪਣੀ ਭੂਆ ਦੇ ਘਰ, ਉਦੋਂ ਕੀ ਰੂਪਮਤੀ ਰੋਂਦੀ ਹੈ?'

ਬਿੱਟੋ ਨੂੰ ਯਾਦ ਆਇਆ ਰੂਪਮਤੀ ਤਾਂ ਨਹੀਂ ਰੋਂਦੀ। ਫਿਰ ਉਹ ਕਿਉਂ ਰੋ ਰਹੀ ਹੈ? ਉਸ ਨੂੰ ਤਸੱਲੀ ਹੋਈ, ਘੁੰਮਣ ਹੀ ਤਾਂ ਜਾ ਰਹੀ ਹੈ। ਜਦ ਉਹ ਭੂਆ ਦੇ ਘਰ ਜਾਵੇਗੀ ਤਾਂ ਰੂਪਮਤੀ ਨਾਲ ਫਿਰ ਮੇਲ ਹੋ ਜਾਵੇਗਾ।

ਪਹਿਲਾਂ ਸੋਚਿਆ ਸੀ ਟਾਟਾ 407 ਕਰ ਲਵੇ। ਪਰ ਫਿਰ ਖਰਚੇ ਦਾ ਖਿਆਲ ਆਇਆ। ਇਹ ਵੀ ਡਰ ਸੀ ਕਿ ਕਿ ਟਰੱਕ 'ਤੇ ਲਿਜਾਣ ਨਾਲ ਸ਼ੱਕ ਬੇਵਜਾਹ ਵਧੇਗਾ। ਪੈਦਲ ਹੀ ਜਾਂਦੇ ਹਾਂ, ਉਹ ਵੀ ਦਿਨੇ। ਕਿਸੇ ਨੂੰ ਸ਼ੱਕ ਨਹੀਂ ਹੋਵੇਗਾ। ਉਹ ਰੂਪਮਤੀ ਨੂੰ ਲੈ ਕੇ ਸੁਰੱਖਿਅਤ ਮੇਰਠ ਪਹੁੰਚ ਜਾਵੇਗਾ। ਆਉਂਦੇ ਸਮੇਂ ਬਸ ਵਿੱਚ ਆ ਜਾਵੇਗਾ। ਨੂਰ ਨੂੰ ਇਹ ਜਾਨ 'ਤੇ ਖੇਲਣ ਵਾਲਾ ਫੈਸਲਾ ਲੱਗਾ। ਪਤਾ ਨਹੀਂ ਉਸਦੇ ਮਨ ਵਿੱਚ ਕੀ ਆਇਆ ਕਿ ਉਸਨੇ ਆਫ਼ਤਾਬ ਨੂੰ ਸਲਾਹ ਦਿੱਤੀ "ਜਾਣ ਤੋਂ ਪਹਿਲਾਂ ਕਲੀਨ ਸ਼ੇਵ ਕਿਉਂ ਨਹੀਂ ਹੋ ਜਾਂਦੇ। ਵਾਪਸ ਆ ਕੇ ਫਿਰ ਦਾੜ੍ਹੀ ਵਧਾ ਲੈਣਾ।"

ਤਿਲਮਿਲਾ ਉੱਠਿਆ ਸੀ ਆਫ਼ਤਾਬ। ਕੀ ਉਹ ਕੋਈ ਜ਼ੁਰਮ ਕਰਨ ਜਾ ਰਿਹਾ ਹੈ ਜੋ ਆਪਣੀ ਪਛਾਣ ਛੁਪਾ ਕੇ ਜਾਵੇ। ਉਸ ਨੇ ਨੂਰ ਨੂੰ ਕੋਈ ਜਵਾਬ ਨਾ ਦਿੱਤਾ ਕਿਉਂਕਿ ਉਹ

ਜਾਣਦਾ ਸੀ ਕਿ ਨੂਰ ਕਿਸ ਡਰ ਵਿੱਚ ਜਿਉਂ ਰਹੀ ਹੈ। ਡਰ ਉਸਦੇ ਮਨ ਵਿੱਚ ਵੀ ਘੱਟ ਨਹੀਂ ਸੀ ਪਰ ਉਹ ਕੋਈ ਗਲਤ ਕੰਮ ਨਹੀਂ ਕਰਨ ਜਾ ਰਿਹਾ, ਇਹ ਵਿਸ਼ਵਾਸ ਉਸ ਨੂੰ ਹੌਂਸਲਾ ਦੇ ਰਿਹਾ ਸੀ। ਸੱਚ ਤਾਂ ਜਿੱਤੇਗਾ ਹੀ। ਬੁਰਾ ਵਕਤ ਲੰਘ ਤਾਂ ਜਾਂਦਾ ਹੀ ਹੈ, ਪਰ ਇਸਦੇ ਲਈ ਜ਼ਰੂਰੀ ਇਹ ਹੈ ਕਿ ਹਾਲਾਤ ਤੋਂ ਡਰਨ ਦੀ ਥਾਂ ਉਸਦੇ ਸਾਹਮਣੇ ਡਟ ਕੇ ਖੜ੍ਹਿਆ ਜਾਵੇ। ਅਨਿਆ ਕਦੇ ਵੀ ਸੱਚ ਨਾਲ ਨਿਗਾਹ ਨਹੀਂ ਮਿਲਾ ਸਕਦਾ। ਉਹ ਗੋਡਿਆਂ ਪਰਨੇ ਹੋਵੇਗਾ ਹੀ।

ਜੁੰਮਨ ਚਾਚਾ ਨੂੰ ਵੀ ਆਫ਼ਤਾਬ ਦੀ ਸਲਾਹ ਜਚੀ। ਤੈਨੂੰ ਤਕਲੀਫ ਤਾਂ ਹੋਵੇਗੀ ਹੀ ਬੇਟਾ ਪਰ ਦਿਨ ਵਿੱਚ ਹੀ ਲੈ ਕੇ ਜਾ। ਘੱਟੋ-ਘੱਟ ਜਾਨ ਨੂੰ ਤਾਂ ਕੋਈ ਖਤਰਾ ਨਹੀਂ ਹੋਵੇਗਾ। ਕਦੇ ਸੋਚਿਆ ਵੀ ਨਹੀਂ ਸੀ ਕਿ ਅਜਿਹੇ ਵੀ ਦਿਨ ਵੇਖਣੇ ਪੈਣਗੇ। ਆਰਾਮ ਨਾਲ ਜਾ। ਜਲਦਬਾਜੀ ਦੀ ਲੋੜ ਨਹੀਂ। ਸੁਸਤਾਉਂਦੇ ਹੋਏ ਜਾਣਾ। ਸ਼ਾਮ 6 ਵਜੇ ਤੋਂ ਪਹਿਲਾਂ ਪਹੁੰਚਣ ਦੀ ਕੋਸ਼ਿਸ਼ ਕਰਨਾ। ਪਾਣੀ ਖੂਬ ਪੀਣਾ। ਗਰਮੀ ਬਹੁਤ ਹੈ।

ਸਵੇਰੇ 5 ਵਜੇ ਹੀ ਨਿਕਲ ਗਿਆ ਸੀ ਆਫ਼ਤਾਬ। ਰੂਪਮਤੀ ਦਾ ਘਰ ਤੋਂ ਜਾਣਾ ਦੁੱਖ ਦੇ ਪਹਾੜ ਟੁੱਟਣ ਵਾਂਗ ਸੀ। ਨੂਰ ਤਾਂ ਇਵੇਂ ਰੋਈ ਸੀ ਜਿਵੇਂ ਬੇਟੀ ਵਿਦਾ ਕਰ ਰਹੀ ਹੋਵੇ। ਗਨੀਮਤ ਇਹ ਸੀ ਕਿ ਬਿੱਟੋ ਉਸ ਵਕਤ ਸੌਂ ਰਹੀ ਸੀ।

ਹੁਣ ਦੁਪਹਿਰ ਦੇ 2 ਵਜ ਰਹੇ ਸੀ। 9 ਘੰਟੇ ਹੋ ਗਏ ਸੀ। ਆਫ਼ਤਾਬ ਦੀ ਕੋਈ ਖਬਰ ਨਹੀਂ ਸੀ। ਉਸ ਦੇ ਅੰਦਰ ਦਾ ਬਲੈਕ ਹੋਲ ਫਿਰ ਬਾਹਰ ਨਿਕਲ ਆਇਆ ਸੀ। ਕਿਸੇ ਵਰੋਲੇ ਵਾਂਗ ਤੇਜ ਗਤੀ ਨਾਲ ਘੁੰਮਦਾ ਬਲੈਕ ਹੋਲ। ਉਹ, ਆਫ਼ਤਾਬ, ਬਿੱਟੋ, ਉਸਦਾ ਪੂਰਾ ਪਿੰਡ, ਪੂਰਾ ਦੇਸ ਇਸ ਬਲੈਕ ਹੋਲ ਵਿੱਚ ਗੁੰਮ ਹੁੰਦੇ ਜਾ ਰਹੇ ਸੀ। ਇਸ ਬਲੈਕ ਹੋਲ ਵਿੱਚ ਮਜ਼ਹਬ ਦੇ ਨਾਮ 'ਤੇ ਨਫਰਤ ਦਾ ਹਨੇਰਾ ਸੀ। ਖੂਨ ਨਾਲ ਲਥਪਥ ਬਲੈਕ ਹੋਲ। ਇਸ ਖ਼ਤਰਨਾਕ ਹਨੇਰੇ ਵਿੱਚ ਉਹ ਵੇਖ ਰਹੀ ਸੀ ਕਿ ਭੀੜ ਨੇ ਆਫ਼ਤਾਬ ਨੂੰ ਘੇਰ ਲਿਆ ਹੈ। ਉਸ ਨੂੰ ਬੁਰੀ ਤਰ੍ਹਾਂ ਕੁੱਟ ਰਹੀ ਹੈ। ਆਫ਼ਤਾਬ ਲਹੂ-ਲੁਹਾਨ ਹੋਇਆ ਪਿਆ ਹੈ। ਪੁਲਿਸ ਵਾਲੇ ਆਫ਼ਤਾਬ ਨੂੰ ਘੜੀਸ ਕੇ ਜੀਪ ਵੱਲ ਲਿਜਾ ਰਹੇ ਸੀ। ਫਿਰ ਉਸ ਨੂੰ ਜੀਪ ਵਿੱਚ ਇਸ ਤਰ੍ਹਾਂ ਸੁੱਟ ਰਹੇ ਹਨ ਜਿਵੇਂ ਉਹ ਕੋਈ ਇਨਸਾਨ ਨਹੀਂ, ਜਾਨਵਰ ਹੋਵੇ। ਨਾਹਰੇ ਲੱਗ ਰਹੇ ਸੀ। ਆਫ਼ਤਾਬ ਜਿੰਨਾ ਤੜਪਦਾ ਹੈ, ਨਾਹਰੇ ਉਨ੍ਹੇ ਹੀ ਤੇਜ ਹੁੰਦੇ ਜਾ ਰਹੇ ਸਨ। ਦੂਰ ਖੜੀ ਰੂਪਮਤੀ ਰੋ ਰਹੀ ਹੈ। ਨੂਰ ਬਲੈਕ ਹੋਲ ਤੋਂ ਬਾਹਰ ਨਿਕਲਣ ਲਈ ਤੇਜੀ ਨਾਲ ਹੱਥ ਪੈਰ ਮਾਰਦੀ ਹੈ ਪਰ ਅਜਿਹਾ ਲਗਦਾ ਹੈ ਕਿ ਕੋਈ ਉਸ ਦੀਆਂ ਲੱਤਾਂ ਫੜ ਕੇ ਉਸ ਨੂੰ ਹੇਠਾਂ ਵੱਲ ਖਿੱਚ ਰਿਹਾ ਹੈ। ਉਹ ਖੂਨ ਨਾਲ ਲਥਪਥ ਹਨੇਰੇ ਵਿੱਚ ਡੁੱਬਦੀ ਜਾ ਰਹੀ ਹੈ। ਆਫ਼ਤਾਬ ਦੀ ਲਾਸ਼ ਚੌਰਾਹੇ ਵਿੱਚ ਪਈ ਹੈ। ਲਾਵਾਰਸ, ਗਊ-ਤਸਕਰ ਆਫ਼ਤਾਬ। ਬਲੈਕ ਹੋਲ ਵਿੱਚ ਵੈਲੀਵਿਜ਼ਨ ਬਹੁਤ ਹੀ ਸਾਫ ਦਿਖਦਾ ਹੈ। ਐਂਕਰ ਚੀਖ ਰਹੇ ਹਨ। ਮੁਰਦਾ ਆਫ਼ਤਾਬ ਨੂੰ ਐਂਕਰਾਂ ਦੀਆਂ ਚੀਕਾਂ ਨੇ ਬੁਰੀ ਤਰ੍ਹਾਂ ਘੇਰ ਲਿਆ ਹੈ। ਏਨਾ ਸ਼ੋਰ, ਏਨਾ ਸ਼ੋਰ ਕਿ ਆਫ਼ਤਾਬ ਚੀਖ ਉੱਠਦਾ ਹੈ, 'ਮੈਂ ਗਊ ਤਸਕਰ ਨਹੀਂ' ਆਫ਼ਤਾਬ ਦੀ ਚੀਖ ਨਾਲ ਧਰਤੀ ਥਰਥਰਾਉਂਦੀ ਹੈ। ਬਲੈਕ ਹੋਲ ਦਾ ਤਲਿਸਮ ਵੀ ਇੱਕ ਝਟਕੇ ਨਾਲ ਟੁੱਟ ਜਾਂਦਾ ਹੈ।

ਨੂਰ ਪਸੀਨੋ-ਪਸੀਨੀ ਸੀ। ਬੁਰੀ ਤਰ੍ਹਾਂ ਨਾਲ ਕੰਬ ਰਹੀ ਸੀ। ਉਸ ਦੀ ਸਮਝ ਵਿੱਚ ਇਹ ਗੱਲ ਨਹੀਂ ਆਈ ਕਿ ਉਹ ਆਫ਼ਤਾਬ ਬਾਰੇ ਅਜਿਹੀ ਮਨਹੂਸ ਕਲਪਨਾ ਕਰ ਹੀ ਕਿਵੇਂ ਸਕੀ ? ਇਹ ਦ੍ਰਿਸ਼ ਨਿਊਜ਼ ਚੈਨਲਾਂ ਦੇ ਜ਼ਰੀਏ ਉਸਦੇ ਦਿਮਾਗ ਵਿੱਚ ਬਹੁਤ ਪਹਿਲਾਂ ਅੰਕਿਤ ਹੋ ਚੁੱਕੇ ਸਨ। ਇੱਕ ਬਾਰ ਨਹੀਂ, ਕਈ ਬਾਰ, ਬਾਰ-ਬਾਰ ਜਦ ਸੁਣਦੀ ਹੈ ਕਿ ਗਊ ਤਸਕਰ ਦੇ ਨਾਮ 'ਤੇ ਕਿਸੇ ਦੀ ਕੁੱਟ ਮਾਰ ਹੋ ਰਹੀ ਹੈ ਤਾਂ ਤੁਰੰਤ ਉਹ ਦ੍ਰਿਸ਼ ਉਸਦੇ ਦਿਮਾਗ ਵਿੱਚ ਚੱਲਣ ਲੱਗਦੇ। 'ਆਫ਼ਤਾਬ' ਦੇ ਬਾਰੇ ਸ਼ੱਕ ਪੈਦਾ ਹੋਇਆ ਤਾਂ ਉਹ ਦ੍ਰਿਸ਼ ਦਿਮਾਗ ਵਿੱਚ ਚੱਲਣ ਲੱਗੇ। ਕਿਰਦਾਰ ਬਦਲ ਗਿਆ ਸੀ। ਦ੍ਰਿਸ਼ ਉਹੀ ਸਨ। ਅਲਵਰ ਦੇ ਅਕਬਰ ਖਾਨ ਦੀ ਥਾਂ ਬਿਜਨੌਰ ਦਾ ਆਫ਼ਤਾਬ। ਉਸਨੇ ਸਿਰ ਝਟਕਾਇਆ। ਇਹ ਕੀ ਊਲ-ਜਲੂਲ ਸੋਚ ਰਹੀ ਹੈ ਉਹ ?

ਨੂਰ ਖ਼ੁਦ ਹੀ ਘਬਰਾਉਂਦੀ। ਫਿਰ ਖ਼ੁਦ ਨੂੰ ਹੀ ਸਮਝਾਉਂਦੀ। ਉਹ ਬਲੈਕ ਹੋਲ ਵਿੱਚ ਸਮਾ ਜਾਂਦੀ ਹੈ ਅਤੇ ਫਿਰ ਆਪਣੀ ਹੀ ਕੋਸ਼ਿਸ਼ ਨਾਲ ਨਿਕਲ ਆਉਂਦੀ ਹੈ। ਕਾਸ਼ ਉਹ ਪੂਰੇ ਦੇਸ਼ ਨੂੰ ਇਸ ਬਲੈਕ ਹੋਲ ਵਿੱਚੋਂ ਕੱਢ ਪਾਉਂਦੀ।

ਜਦ ਸ਼ਾਮ ਦੇ ਪੰਜ ਵਜ ਗਏ ਤਾਂ ਉਸਦਾ ਸਬਰ ਜਵਾਬ ਦੇਣ ਲੱਗਾ। ਉਹ ਭੱਜੀ-ਭੱਜੀ ਜੁੰਮਨ ਚਾਚਾ ਦੇ ਘਰ ਪਹੁੰਚੀ। ਉਹ ਵੀ ਚਿੰਤਤ ਹੋਏ। ਉਹਨਾਂ ਨੇ ਮਨ ਹੀ ਮਨ ਯਾਦ ਕੀਤਾ ਕਿ ਅੱਜ ਤਾਂ ਕੋਈ ਬੁਰੀ ਖ਼ਬਰ ਨਹੀਂ ਆਈ ? ਨਹੀਂ, ਅੱਜ ਅਜਿਹੀ ਕੋਈ ਖ਼ਬਰ ਨਹੀਂ। ਖ਼ਬਰਾਂ 'ਤੇ ਲਗਾਤਾਰ ਉਸਦੀ ਨਜ਼ਰ ਰਹਿੰਦੀ ਸੀ। ਉਸ ਨੇ ਆਪਣੇ ਮੋਬਾਇਲ ਤੋਂ ਆਫ਼ਤਾਬ ਨੂੰ ਫੋਨ ਲਗਾਇਆ ਪਰ ਫੋਨ ਨਹੀਂ ਮਿਲਿਆ। ਉਸ ਨੇ ਨੂਰ ਨੂੰ ਸਮਝਾਇਆ, ਵੇਖ ਬੇਟਾ ਨੈੱਟਵਰਕ ਦੀ ਸਮੱਸਿਆ ਹੋਵੇਗੀ। ਲਾਈਨ ਨਹੀਂ ਮਿਲਦੀ ਕਦੇ-ਕਦੇ। ਉਹ ਜਦੋਂ ਹੀ ਮੇਰਠ ਪਹੁੰਚੇਗਾ ਫੋਨ ਮਿਲ ਜਾਵੇਗਾ। ਵੇਖ ਤਾਂ ਰਹੀ ਹੈ ਆਸਮਾਨ ਵਿੱਚ ਕਿਹੋ ਜਿਹੀ ਕਿਆਮਤ ਦੀ ਧੁੱਪ ਵਰਖ ਰਹੀ ਹੈ, ਮੈਂ ਹੀ ਉਸ ਨੂੰ ਕਿਹਾ ਸੀ ਕਿ ਥਾਂ-ਥਾਂ ਸਸਤਾਉਂਦੇ ਹੋਏ ਜਾਣਾ। ਇਸ ਲਈ ਵਕਤ ਲੱਗ ਰਿਹਾ ਹੈ।

ਨੂਰ ਦੀ ਤਸੱਲੀ ਹੋਈ। ਉਹ ਘਰ ਵਾਪਸ ਆ ਗਈ। ਪਰ ਜੁੰਮਨ ਚਾਚਾ ਨੂੰ ਖ਼ੁਦ ਤਸੱਲੀ ਨਾ ਹੋਈ। ਉਹਨਾਂ ਨੇ ਆਪਣੇ

ਬੇਟੇ ਨੂੰ ਸੱਦਿਆ, 'ਬੇਟਾ, ਜ਼ਰਾ ਇੰਟਰਨੈੱਟ, ਫੇਸਬੁੱਕ ਵਗੈਰਾ 'ਤੇ ਚੈੱਕ ਤਾਂ ਕਰ। ਬਿਜਨੌਰ ਤੋਂ ਮੇਰਠ ਦੇ ਰਸਤੇ ਗਊ-ਰੱਖਿਅਕਾਂ ਨੇ ਕੋਈ ਕੁੱਟ ਮਾਰ ਤਾਂ ਨਹੀਂ ਕੀਤੀ। ਸੋਸ਼ਲ ਮੀਡੀਆ 'ਤੇ ਖ਼ਬਰਾਂ ਅੱਜ ਕੱਲ ਟੀ.ਵੀ. ਤੋਂ ਵੀ ਪਹਿਲਾਂ ਆ ਜਾਂਦੀਆਂ ਹਨ।

ਸ਼ਾਮ ਦੇ ਸੱਤ ਵੱਜ ਗਏ। ਨੂਰ ਦੇ ਮਨ ਦਾ ਨੇਰਾ ਧਰਤੀ 'ਤੇ ਪਸਰ ਗਿਆ ਸੀ। ਬਿੱਟੋ ਕਈ ਵਾਰ ਅੱਬੂ ਬਾਰੇ ਪੁੱਛ ਚੁੱਕੀ ਸੀ ਪਰ ਨੂਰ ਦੇ ਕੋਲ ਬਾਰ-ਬਾਰ ਆਫ਼ਤਾਬ ਨੂੰ ਫੋਨ ਕਰਨ ਤੋਂ ਬਿਨਾਂ ਹੋਰ ਕੋਈ ਚਾਰਾ ਨਹੀਂ ਸੀ। ਦੂਜੇ ਪਾਸੇ ਦੀ ਖਾਮੋਸ਼ੀ ਟੁੱਟ ਹੀ ਨਹੀਂ ਰਹੀ ਸੀ।

ਹੁਣ ਉਸ ਦੇ ਸਰੀਰ ਵਿੱਚ ਜਾਨ ਨਾ ਰਹੀ। ਕੁੱਝ ਨਾ ਕੁੱਝ ਤਾਂ ਹੋ ਹੀ ਗਿਆ ਸੀ। ਡਰਦੇ-ਡਰਦੇ ਉਸ ਨੇ ਟੀ.ਵੀ. ਆਨ ਕੀਤਾ। ਨਿਊਜ਼ ਚੈਨਲ ਖੋਲਿਆ, ਹੁਣ ਉਸ ਨੂੰ ਸਿਰਫ ਬੁਰੀ ਖ਼ਬਰ ਦੀ ਹੀ ਉਡੀਕ ਸੀ। ਖ਼ੂਬਸੂਰਤ ਸਜੀ ਧਜੀ ਐਂਕਰ ਨੇ ਆ ਕੇ ਹੈੱਡਲਾਈਨ ਪੜ੍ਹੀ ਅਤੇ ਫਿਰ ਬਾਕੀ ਖ਼ਬਰਾਂ ਪੜ੍ਹਣ ਲੱਗੀ। ਹੈੱਡਲਾਈਨ ਵਿੱਚ ਆਫ਼ਤਾਬ ਨਹੀਂ ਸੀ, ਭਾਵ ਉਹ ਜਰੂਰ ਸੁਰੱਖਿਅਤ ਸੀ। ਉਹ ਫਿਰ ਖ਼ੁਦ ਨੂੰ ਤਸੱਲੀ ਦੇ ਰਹੀ ਸੀ। ਇੰਨੇ ਵਿੱਚ ਫੋਨ ਦੀ ਘੰਟੀ ਵੱਜੀ। ਨਿਰਜਿੰਦ ਸਰੀਰ ਵਿੱਚ ਅਚਾਨਕ ਫੁਰਤੀ ਆ ਗਈ। ਉਸ ਨੇ ਛੇਤੀ ਦੇਣੀ ਫੋਨ ਚੁੱਕਿਆ।

'ਹੈਲੋ' ਆਵਾਜ਼ ਆਫ਼ਤਾਬ ਦੀ ਸੀ।

ਆਫ਼ਤਾਬ ਦੇ ਹੈਲੋ ਕਹਿਣ 'ਤੇ ਹੀ ਬਿਫਰ ਪਈ ਨੂਰ, 'ਕਿੱਥੇ ਸੀ ਤੁਸੀਂ?' ਸਵੇਰ ਤੋਂ ਫੋਨ ਲਗਾ ਰਹੀ ਹਾਂ। ਤੁਹਾਡਾ ਫੋਨ ਨਹੀਂ ਲਗ ਰਿਹਾ। ਤੁਸੀਂ ਵੀ ਫੋਨ ਨਹੀਂ ਕੀਤਾ। ਪਤਨੀ-ਬੱਚੀ ਦਾ ਕੋਈ ਫਿਕਰ ਹੈ ਤੁਹਾਨੂੰ? ਜਾਨ ਨਿਕਲੀ ਜਾ ਰਹੀ ਸੀ?' ਹਫ਼ ਰਹੀ ਸੀ ਨੂਰ।

ਉਧਰੋਂ ਆਫ਼ਤਾਬ ਨੇ ਸ਼ਾਂਤ ਸੁਰ 'ਚ ਕਿਹਾ, 'ਓਏ ਧਿਆਨ ਹੀ ਨਹੀਂ ਦਿੱਤਾ ਸੀ, ਮੋਬਾਇਲ ਵਿੱਚੋਂ ਪੈਸੇ ਖ਼ਤਮ ਹੋ ਗਏ ਸਨ। ਜੇਬ ਵਿੱਚ ਵੀ ਸੌ ਰੁਪਏ ਹੀ ਸਨ। ਰਿਚਾਰਜ ਨਾ ਕਰਾ ਸਕਿਆ। ਮੇਰਠ ਸੁਰੱਖਿਅਤ ਪਹੁੰਚ ਗਿਆ ਹਾਂ। ਸਭ ਤੋਂ ਪਹਿਲਾਂ ਜੀਜਾ ਜੀ ਦੇ ਫ਼ੋਨ ਤੋਂ ਤੈਨੂੰ ਫੋਨ ਕਰ ਰਿਹਾ ਹਾਂ।'

ਫੁੱਟ ਫੁੱਟ ਕੇ ਰੋ ਪਈ ਨੂਰ। ਉਸ ਨੂੰ ਫਿਰ ਕੁੱਝ ਸੁਣਾਈ ਨਹੀਂ ਪਿਆ ਕਿ ਆਫ਼ਤਾਬ ਉੱਧਰੋਂ ਕੀ ਕਹਿ ਰਿਹਾ ਹੈ। ਬਸ ਉਹ ਰੋਈ ਜਾ ਰਹੀ ਸੀ। ਰੋਈ ਜਾ ਰਹੀ ਸੀ।



**098119-86069**
(**ਹਿੰਦੀ ਮੈਗਜ਼ੀਨ 'ਹੰਸ' ਫਰਵਰੀ 2020 ਵਿੱਚੋਂ ਧੰਨਵਾਦ ਸਹਿਤ**)
**ਪੰਜਾਬੀ ਅਨੁਵਾਦ -**
**ਬਲਬੀਰ ਲੌਂਗੋਵਾਲ**

## ਖ਼ਬਰ ਹੈ ਕਿ

**ਕਰੋਨਾ ਦੇ ਇਲਾਜ ਲਈ 'ਭਾਬੀ ਜੀ' ਪਾਪੜ ਖਾਣ ਦੀ ਸਿਫਾਰਸ਼ ਕਰਨ ਵਾਲਾ ਮੰਤਰੀ ਖ਼ੁਦ ਹੋਇਆ ਕਰੋਨਾ ਦਾ ਸ਼ਿਕਾਰ** : ਕੇਂਦਰੀ ਮੰਤਰੀ ਅਰਜੁਨ ਰਾਮ ਮੇਘਵਾਲ ਨੇ ਜਨਤਕ ਤੌਰ 'ਤੇ ਇਹ ਦਾਅਵਾ ਕੀਤਾ ਕਿ 'ਭਾਬੀ ਜੀ ਪਾਪੜ' ਖਾਣ ਨਾਲ ਸਰੀਰ ਦੀ ਕੋਵਿਡ ਨਾਲ ਲੜਨ ਦੀ ਤਾਕਤ ਵਧਦੀ ਹੈ। ਉਸ ਦਾ ਇਹ ਦਾਅਵਾ ਉਦੋਂ ਤਾਰ-ਤਾਰ ਹੋ ਗਿਆ ਜਦ ਉਹ ਖੁਦ ਕਰੋਨਾ ਵਾਇਰਸ ਤੋਂ ਪੀੜਤ ਹੋ ਗਿਆ।

**ਇੱਕ ਦਿਨ ਵਿੱਚ ਪੰਜ ਵਾਰ 'ਹਨੂਮਾਨ ਚਾਲੀਸਾ' ਪੜ੍ਹ ਕੇ ਕਰੋ ਕੋਵਿਡ-19 ਦਾ ਅੰਤ** : ਬੀ.ਜੇ.ਪੀ. ਦੀ ਮੈਂਬਰ ਪਾਰਲੀਮੈਂਟ ਪ੍ਰਗਿਆ ਸਿੰਘ ਠਾਕੁਰ ਨੇ ਲੋਕਾਂ ਨੂੰ 25 ਜੁਲਾਈ ਤੋਂ 5 ਅਗਸਤ ਤੱਕ ਇੱਕ ਦਿਨ ਵਿੱਚ ਪੰਜ ਵਾਰ ਹਨੂੰਮਾਨ ਚਾਲੀਸਾ ਪੜ੍ਹ ਕੇ ਕਰੋਨਾ ਖਤਮ ਕਰਨ ਲਈ ਕਿਹਾ। 5 ਅਗਸਤ ਨੂੰ ਇਸ ਅਨੁਸ਼ਠਾਨ ਨੂੰ 'ਰਾਮ ਲੱਲਾ' ਦੀ ਆਰਤੀ ਨਾਲ ਘਰਾਂ ਵਿੱਚ ਦੀਪ ਜਲਾ ਕੇ ਸਮਾਪਤ ਕਰਨ ਲਈ ਇਸ ਐੱਮ.ਪੀ. ਨੇ ਟਵੀਟ ਕਰਕੇ ਲੋਕਾਂ ਨੂੰ ਸੱਦਾ ਦਿੱਤਾ। (2008 ਮਾਲੇਗਾਓ ਬੰਬ ਧਮਾਕਿਆਂ ਦੀ ਦੋਸ਼ੀ ਠਾਕੁਰ ਵੱਲੋਂ ਵੇਖੋ ਕਿਵੇਂ ਲੋਕਾਂ ਦੀ ਅੰਧਵਿਸ਼ਵਾਸੀ ਮਾਨਸਿਕਤਾ ਦਾ ਲਾਹਾ ਲੈਂਦੇ ਹੋਏ ਲੋਕਾਂ 'ਚ ਪ੍ਰਬੰਧ ਵੱਲੋਂ ਪਸਾਰੇ ਕਰੋਨਾ ਦੇ ਖ਼ੌਫ ਨੂੰ ਰਾਮ ਮੰਦਿਰ ਦੇ ਸ਼ਿਲਾਨਿਆਸ ਨਾਲ ਜੋੜਿਆ ਗਿਆ ਹੈ)

ਮਿੰਨੀ ਕਹਾਣੀ

## ਮਾਲਾ

ਬਚਨੋ ਹਰ ਰੋਜ ਤੜਕੇ ਇਸ਼ਨਾਨ ਕਰਕੇ ਪਾਠ ਪੂਜਾ ਕਰਨ ਲੱਗ ਪੈਂਦੀ। ਉਸ ਦੀ ਨੂੰਹ ਦੋਨੋਂ ਮੱਝਾਂ ਚੋ ਕੇ ਦੁੱਧ ਰਸੋਈ ਵਿੱਚ ਬਣੇ ਵਾਧੇ 'ਤੇ ਰੱਖ ਗਈ ਸੀ। ਮਾਲਾ ਫੇਰਦਿਆਂ ਬਚਨੋ ਦੀ ਨਜ਼ਰ ਬਾਹਰਲੇ ਦਰਵਾਜ਼ੇ 'ਤੇ ਪੈ ਗਈ। ਮੁੱਲ ਦੁੱਧ ਲੈਣ ਲਈ ਹਰ ਰੋਜ਼ ਦੀ ਤਰ੍ਹਾਂ ਲੋਕ ਦਰਵਾਜ਼ਾ ਖੜਕਾਅ ਰਹੇ ਸਨ। ਬਚਨੋ ਇੱਕ ਹੱਥ ਵਿੱਚ ਮਾਲਾ ਫੜ੍ਹਕੇ ਤੇਜੀ ਨਾਲ ਰਸੋਈ ਵਿੱਚ ਆਈ। ਦੋ ਗੜਵੀਆਂ ਪਾਣੀ ਦੁੱਧ ਵਿੱਚ ਮਿਲਾ ਕੇ ਮੁੜ ਆਪਣੇ ਆਸਣ 'ਤੇ ਬੈਠ ਗਈ। ਬੁੜ-ਬੁੜ ਕਰਨ ਲੱਗ ਪਈ, ਨੂੰਹ ਵੀ ਮੈਨੂੰ ਡੰਗਰ ਹੀ ਮਿਲ ਗਈ ਹੈ। ਕੜੀ ਵਰਗਾ ਮੋਟਾ ਦੁੱਧ ਕਮਜਾਤਾਂ ਨੂੰ ਪਾ ਦਿੰਦੀ ਹੈ। ਜੇ ਮੈਂ ਉੱਦਮ ਨਾ ਕਰਾਂ ਇਹ ਤਾਂ ਘਰ ਨੂੰ ਥੱਲੇ ਲਾ ਦੇਵੇਗੀ। ਹੁਣ ਬਚਨੋ ਨੇ ਪਾਠ ਪੂਜਾ ਕਰਕੇ ਮਾਲਾ ਦਾ ਕੱਚੀ ਲੱਸੀ ਦੇ ਨਾਲ ਇਸ਼ਨਾਨ ਕੀਤਾ, ਮੁੜ ਕਿਲੀ ਨਾਲ ਟੰਗ ਦਿੱਤੀ। ਆਪ ਗੁਰਦੁਆਰੇ ਖਰੇ ਦੁੱਧ ਦੀ ਗੜਵੀ ਲੈ ਕੇ ਮੱਥਾ ਟੇਕਣ ਤੁਰ ਪਈ।

**ਸੁਖਵਿੰਦਰ ਸਿੰਘ ਖਾਰਾ**

ਪ੍ਰੇਰਣਾ

# ਸੇਂਟੀਆਗੋ ਉਦਾਸ ਹੈ...



**ਕੁਲਦੀਪ ਸਿੰਘ ਦੀਪ (ਡਾ.)**

ਲੱਖਾਂ 'ਬੁੱਢੇ' ਜ਼ਿੰਦਗੀ ਦੇ ਸਮੁੰਦਰ ਵਿੱਚ ਠਿੱਲ ਪਏ ਹਨ, ਪਰ ਮੰਜ਼ਿਲ ਰੂਪੀ ਮੱਛੀ ਕਿਸੇ ਵਿਰਲੇ -ਟਾਵੇਂ ਦੇ ਹੀ ਹੱਥ ਆਈ ਹੈ। ਅਰਨੈਸਟ ਹੈਮਿੰਗਵੇ ਸੁੰਨ ਹੈ...ਅਫਸੋਸ ਅਤੇ ਹੈਰਾਨੀ ਵਿੱਚ ਬੁੱਢਿਆਂ ਨੂੰ ਜੂਝਦੇ ਤੱਕ ਰਿਹਾ ਹੈ ਤੇ ਸੋਚ ਰਿਹਾ ਹੈ ਕਿ ਮੈਂ ਤਾਂ ਇੱਕ ਬੁੱਢਾ ਪਾਤਰ ਸਿਰਜਿਆ ਸੀ ਤੇ ਬਹੁਤ ਮੁਸ਼ਕਿਲ ਨਾਲ ਬਚਾਇਆ ਸੀ ਉਸ ਨੂੰ ਜ਼ਿੰਦਗੀ ਦੇ ਥਪੇੜਿਆਂ ਤੋਂ...ਫਿਰ ਇਹਨਾਂ ਹਜ਼ਾਰਾਂ ਬੁੱਢਿਆਂ ਦੀ ਸਕ੍ਰਿਪਟ ਕੌਣ ਲਿਖ ਰਿਹਾ ਹੈ।

ਦੂਜੇ ਪਾਸੇ ਸੇਂਟੀਆਗੋ ਨੇ ਇਸ ਮੰਜਰ ਨੂੰ ਦੇਖ ਕੇ ਇਸ ਵੱਲ ਪਿੱਠ ਕਰ ਲਈ ਹੈ ਤੇ ਸੋਚਦਾ ਹੈ ਕਿ ਆਹ ਮੈਂ ਕਿਹਾ ਮੰਜਰ ਦੇਖ ਰਿਹਾ ਹਾਂ ਜਦ ਨਿੱਕੇ ਬੱਚੇ ਤੋਂ ਲੈ ਕੇ ਉਹਨਾਂ ਦੀਆਂ ਮਾਵਾਂ ਤੱਕ ਜ਼ਿੰਦਗੀ ਦੇ ਖੌਲਦੇ ਸਮੁੰਦਰਾਂ ਵਿੱਚ ਠਿੱਲ ਪਏ ਹਨ...ਉਹਨਾਂ ਕੋਲ ਨਾ ਕਿਸ਼ਤੀਆਂ ਹਨ, ਨਾ ਚੱਪੂ ਤੇ ਨਾ ਪਤਵਾਰ...ਫਿਰ ਵੀ ਜੂਝਦੇ ਹੋਏ ਤੁਰੇ ਜਾ ਰਹੇ ਹਨ। ਮੇਰੇ ਕੋਲ ਤਾਂ ਖਾਣ ਲਈ ਕੁਝ ਮੱਛੀਆਂ ਸਨ ਪਰ ਇਹਨਾਂ ਦੀਆਂ ਤਾਂ ਸਭ ਮੱਛੀਆਂ ਅਗਵਾ ਹੋ ਗਈਆਂ ਹਨ...ਇਹ ਕੀ ਹੈ ? ਇਹ ਲੋਕ ਸ਼ਾਰਕਾਂ ਦੀ ਥਾਂ 'ਤੇ ਮਾਸੂਮ ਬਾਲਾਂ ਨੂੰ ਬੈਗਾਂ ਵਿੱਚ ਲਿਟਾ ਭੱਜੇ ਜਾ ਰਹੇ ਹਨ।



ਦੋਸਤੋ ਤੁਸੀਂ ਸੋਚਦੇ ਹੋਵੋਗੇ ਕਿ ਕਿਹੋ ਜਿਹੀ ਕਹਾਣੀ ਛੇੜ ਦਿੱਤੀ ਹੈ, ਜਿਸ ਦੇ ਨਾ ਆਗਾਜ਼ ਦੀ ਕਿਸੇ ਨੂੰ ਸਮਝ ਆਈ ਹੈ ਤੇ ਨਾ ਅੰਜ਼ਾਮ ਦਾ ਕੋਈ ਕਿਨਾਰਾ ਦਿਸ ਰਿਹਾ ਹੈ। ਕਰੋਨਾ ਦੇ ਦੌਰ ਦਾ ਸੱਚ ਇਹੀ ਹੈ। ਪਰ ਜੋ ਕਹਾਣੀ ਮੈਂ ਤੁਹਾਨੂੰ ਸੁਣਾਈ ਹੈ ਉਹ ਅਰਨੈਸਟ ਹੈਮਿੰਗਵੇ ਦੇ ਦੁਨੀਆਂ ਵਿੱਚ ਵਾਰ-ਵਾਰ ਤੇ ਲੱਖ ਹਜ਼ਾਰ ਵਾਰ ਪੜ੍ਹੇ ਜਾਣ ਵਾਲੇ ਨਿੱਕੇ ਜਿਹੇ ਨਾਵਲ 'ਬੁੱਢਾ ਤੇ ਸਮੁੰਦਰ' ਦੀ ਹੈ। ਇਸ ਵਿੱਚ ਮਛੇਰਾ ਬੁੱਢਾ ਸੇਂਟਿਆਗੋ ਆਪਣੀ ਤਾਕਤ ਨੂੰ ਸਿੱਧ ਕਰਨ ਲਈ ਲਗਾਤਾਰ 84 ਦਿਨ ਸਮੁੰਦਰ ਵਿੱਚ ਮੱਛੀ ਫੜ੍ਹਨ ਦੀ ਕੋਸ਼ਿਸ਼ ਕਰਦਾ ਹੈ...ਪਹਿਲਾਂ ਤਾਂ ਉਸ ਦੀ ਕੁੰਡੀ ਵਿੱਚ ਮੱਛੀ ਫਸਦੀ ਨਹੀਂ, ਜਦ ਫਸਦੀ ਹੈ ਤਾਂ 94 ਕਿਲੋ ਦੀ 18 ਫੁੱਟ ਲੰਮੀ ਮੈਰਲਿਨ ਮੱਛੀ ਫਸ ਜਾਂਦੀ ਹੈ ਜੋ ਨਾ ਉਸ ਦੀ ਟੁੱਟੀ ਜਿਹੀ ਕਿਸ਼ਤੀ ਵਿੱਚ ਸਮਾਉਂਦੀ ਹੈ ਤੇ ਨਾ ਉਸ ਤੋਂ ਖਿੱਚੀ ਜਾਂਦੀ ਹੈ...ਪਰ ਬੁੱਢਾ ਨਾ ਥੱਕਦਾ ਹੈ ਨਾ ਹਾਰਦਾ ਹੈ...ਦੋ ਦਿਨ ਤੇ ਦੋ ਰਾਤ ਉਸ ਮੱਛੀ ਨਾਲ ਯੁੱਧ ਲੜਦਾ ਹੈ...ਉਸ ਨੂੰ ਧੂੰਹਦਾ ਹੈ ਤੇ ਉਸ 'ਤੇ ਵਾਰ ਵਾਰ ਹਮਲਾ ਕਰਦਾ ਹੈ। ਏਨੇ ਇੱਕ ਸ਼ਾਰਕ ਆਉਂਦੀ ਹੈ, ਉਸ ਦੇ ਦੇਖਦੇ-ਦੇਖਦੇ ਉਹ ਮੱਛੀ ਨੂੰ ਖਾ ਜਾਂਦੀ ਹੈ। ਬੇਬੱਸ ਬੁੱਢਾ ਉਸ ਮੱਛੀ ਦਾ ਅਸਥੀ ਪਿੰਜਰ ਉੱਥੇ ਹੀ ਪੱਤਣ 'ਤੇ ਛੱਡ ਘਰ ਪਰਤ ਜਾਂਦਾ ਹੈ। ਮੱਛੀ ਭਾਵੇਂ ਉਸ ਦੇ ਹੱਥ ਨਹੀਂ ਆਈ ਪਰ ਉਸ 18 ਫੁੱਟ ਲੰਮੇ ਪਿੰਜਰ ਨੇ ਬੁੱਢੇ ਦੀ ਤਾਕਤ, ਦਲੇਰੀ ਅਤੇ ਹੌਂਸਲੇ ਦੀ ਧਾਕ ਜਮ੍ਹਾਂ ਦਿੱਤੀ ਸੀ।

ਆਓ ਕਰੋਨਾ ਦੇ ਮਾਮਲੇ ਵਿੱਚ ਵੀ ਕੁਝ ਗੱਲਾਂ ਉਹਨਾਂ ਬਜ਼ੁਰਗਾਂ ਦੀਆਂ ਕਰਦੇ ਹਾਂ ਜਿੰਨਾਂ ਨੇ 'ਬੁੱਢਾ ਤੇ ਸਮੁੰਦਰ' ਦੇ ਨਾਇਕ ਸੇਂਟੀਆਗੋ ਦੀ ਤਰ੍ਹਾਂ ਕਈ ਰੂਪਾਂ ਵਿੱਚ ਜੰਗ ਲੜੀ ਅਤੇ ਇਤਿਹਾਸ ਕਾਇਮ ਕੀਤੇ। ਇੱਕ ਕਹਾਣੀ ਦਾ ਸਿਰਲੇਖ ਹੈ:

**ਕੈਟਲਾਨ ਦੀ ਸੁਪਰ ਦਾਦੀ**

ਜੀ ਹਾਂ...113 ਸਾਲ ਦੀ ਮਾਰੀਆ ਬਰਾਇਨਸ ਦਾ ਇਹ ਨਵਾਂ ਨਾਂ ਹੈ ਜੋ ਅੱਜ ਕੱਲ੍ਹ ਟਵਿੱਟਰ ਦੀ ਸੁੱਪਰ ਸਟਾਰ ਹੈ ਅਤੇ ਜਿਸ ਦੀ ਸਟੋਰੀ 'ਤੇ ਹੈਸ਼ਟੈਗ ਬਣੇ ਹਨ। ਸਪੇਨ ਦੇ ਰਾਜ ਕੈਟਾਲੋਨੀਆ ਦੇ ਇੱਕ ਕੇਅਰ ਹੋਮ ਵਿੱਚ ਰਹਿਣ ਵਾਲੀ ਇਹ ਜਾਬਾਂਜ਼ ਔਰਤ ਨੇ ਬਹੁਤ ਜ਼ਬਰਦਸਤ ਇੱਛਾ ਸ਼ਕਤੀ ਨਾਲ ਕਰੋਨਾ ਨੂੰ ਭਾਜੜਾਂ ਪੁਆਈਆਂ। ਇਹ ਦੁਨੀਆਂ ਦੇ ਉਹਨਾਂ ਬਿਲਕੁਲ ਹੀ ਟਾਵੇਂ ਬਜ਼ੁਰਗਾਂ ਵਿੱਚੋਂ ਇੱਕ ਹੈ ਜਿਸ ਨੇ ਦੂਜਾ ਵਿਸ਼ਵਯੁੱਧ ਆਪਣੇ ਅੱਖੀਂ ਦੇਖਿਆ ਤੇ ਸਪੈਨਸ਼ ਫਲੂ ਤੋਂ ਪੀੜਤ ਵੀ ਹੋਈ ਤੇ ਉਸ ਤੋਂ ਜਿੱਤੀ ਵੀ। ਤਿੰਨ ਬੱਚਿਆਂ ਦੀ ਮਾਂ, 11 ਪੋਤਿਆਂ ਦੀ ਦਾਦੀ ਅਤੇ 13 ਪੜਪੋਤਿਆਂ ਦੀ ਪੜਦਾਦੀ ਇਹ 'ਸੁਪਰ ਦਾਦੀ' ਨੂੰ ਜਦ ਪਤਾ ਲੱਗਾ ਕਿ ਉਸ ਨੂੰ ਕਰੋਨਾ ਹੋ ਗਿਆ ਹੈ ਤਾਂ ਪਤਾ ਨਹੀਂ ਕਿਸ ਵਿਸ਼ਵਾਸ ਨਾਲ ਉਸ ਨੇ ਸੋਸ਼ਲ ਮੀਡੀਆ 'ਤੇ ਲਿਖਿਆ ਸੀ ਕਿ 'ਕਰੋਨਾ ਉਸ ਦੇ ਕੇਅਰ ਹੋਮ ਤੱਕ ਪਹੁੰਚ ਗਿਆ ਹੈ।' ਕੁਝ ਦਿਨ ਬਾਅਦ ਉਸ ਨੇ ਫੇਰ ਸੋਸ਼ਲ ਮੀਡੀਆ 'ਤੇ ਲਿਖਿਆ-

"ਮੈਂ ਆਪਣੇ ਕਮਰੇ ਵਿੱਚ ਬਿਲਕੁਲ ਕਾਇਮ ਹਾਂ ਤੇ ਮੈਨੂੰ ਉਮੀਦ ਹੈ ਕਿ ਜਲਦੀ ਸਭ ਕੁਝ ਠੀਕ ਹੋ ਜਾਏਗਾ। ਲੇਕਿਨ ਮੈਨੂੰ ਸਮਝ ਨਹੀਂ ਆ ਰਹੀ ਕਿ ਦੁਨੀਆਂ ਵਿੱਚ ਕੀ ਚੱਲ ਰਿਹਾ ਹੈ?"

ਫੇਰ ਜਦ ਉਹ ਠੀਕ ਹੋ ਗਈ ਤਾਂ ਉਸ ਨੇ ਲਿਖਿਆ ਕਿ, 'ਮੈਂ ਵਿਸ਼ਵਯੁੱਧ ਤੋਂ ਲੈ ਕੇ ਇਸ ਸੰਕਟ ਤੱਕ ਖੁੱਲ ਕੇ ਜੀਣ ਤੋਂ ਇਲਾਵਾ ਕੁਝ ਨਹੀਂ ਕੀਤਾ। ਹਲਾਂਕਿ ਮੈਂ ਹੁਣ ਤੁਹਾਡੀ ਮਦਦ ਕਰਨ ਦੇ ਯੋਗ ਨਹੀਂ ਹਾਂ...ਅਸਲ ਵਿੱਚ ਮੇਰੀ ਉਮਰ ਹੁਣ ਮੈਨੂੰ ਆਗਿਆ ਨਹੀਂ ਦਿੰਦੀ ਪਰ ਮੈਨੂੰ ਲਗਦਾ ਹੈ ਕਿ ਹੁਣ ਤੁਹਾਨੂੰ ਆਪਣੀਆਂ ਸੋਚਾਂ ਤੇ ਤਰਜੀਹਾਂ ਨੂੰ ਨਵੇਂ ਸਿਰੇ ਤੋਂ ਤੈਅ ਕਰਨ ਦੀ ਜਰੂਰਤ ਹੈ।"

ਇੱਕ ਹੋਰ ਕਹਾਣੀ ਹੈ-

**ਜਿਨ੍ਹਾਂ ਦੀ ਮੰਜ਼ਿਲ ਆਸਮਾਨ ਹੋਵੇ, ਉਹ ਪੌੜੀਆਂ ਦੇ ਮੁਹਤਾਜ਼ ਨਹੀਂ ਹੁੰਦੇ...**

ਬਜ਼ੁਰਗੀ ਜੀਵਨ ਦਾ ਉਹ ਪੜਾਅ ਹੈ ਜਦੋਂ ਬੰਦਾ ਬੱਚਿਆਂ ਵਰਗਾ ਹੋ ਜਾਂਦਾ ਹੈ...ਪਲ-ਪਲ ਸਹਾਰਾ ਭਾਲਦਾ ਹੈ, ਪਰ ਕਰੋਨਾ ਦੇ ਦੌਰ ਵਿੱਚ ਇੱਕ ਬਜ਼ੁਰਗ ਅਜਿਹਾ ਵੀ ਸਾਹਮਣੇ ਆਇਆ ਜਿਸ ਨੇ ਇਸ ਉਮਰ ਵਿੱਚ ਵੀ ਆਪਣੇ ਦੇਸ਼ ਨੂੰ ਸਹਾਰਾ ਦਿੱਤਾ ਹੈ ਅਤੇ ਦੁਨੀਆਂ ਦੇ ਵਿੱਚ ਨਾਇਕ ਦੇ ਤੌਰ 'ਤੇ ਸਥਾਪਤ ਹੋਇਆ ਹੈ। ਬ੍ਰਿਟਿਸ਼ ਫੌਜ ਦੇ ਸਾਬਕਾ ਕੈਪਟਨ ਟੌਮ ਮੂਰ (Tom Moore) ਨੇ ਆਪਣੇ ਗਾਰਡਨ ਵਿੱਚ ਚੈਰਿਟੀ ਵਾਕ ਕੀਤੀ ਅਤੇ ਆਪਣੇ ਦੇਸ਼ ਦੀ ਹੈਲਥ ਦਾ ਜਿੰਮਾ ਲੈਣ ਵਾਲੀ ਸੰਸਥਾ ਨੈਸ਼ਨਲ ਹੈਲਥ ਸਰਵਿਸ ਨੂੰ 290 ਕਰੋੜ ਫੰਡ ਇਕੱਠਾ ਕਰਕੇ ਦਿੱਤਾ। ਉਸ ਦੇ ਜੋਸ਼, ਇਰਾਦੇ ਅਤੇ ਇੱਛਾ ਸ਼ਕਤੀ ਦੇ ਸਾਹਮਣੇ ਕਰੋਨਾ ਵਾਇਰਸ ਵੀ ਛਿੱਥਾ ਪੈ ਗਿਆ।

ਜਦ ਮੂਰ ਨੂੰ ਅਹਿਸਾਸ ਹੋਇਆ ਕਿ ਉਸ਼ ਦੇ ਦੇਸ਼ ਦੇ ਸਿਹਤ ਕਾਮੇ ਅਤੇ ਡਾਕਟਰ ਫੇਸ ਮਾਸਕ, ਗਲਵਜ਼ ਅਤੇ ਪੀ.ਪੀ.ਈ. ਕਿੱਟਾਂ ਦੀ ਕਮੀ ਦਾ ਸਾਹਮਣਾ ਕਰ ਰਹੇ ਹਨ ਤਾਂ ਉਸ ਨੇ ਆਪਣੇ ਤਰੀਕੇ ਨਾਲ ਫੰਡ ਇਕੱਠਾ ਕਰਨ ਦੀ ਮੁਹਿੰਮ ਚਲਾਈ। ਇੱਕ ਸਦੀ ਦੇਖ ਚੁੱਕੇ ਕੈਪਟਨ ਨੂੰ ਹੁਣ 100 ਕਦਮ ਵੀ ਤੁਰਨਾ ਮੁਹਾਲ ਸੀ।

ਪਿੱਛੇ ਜਿਹੇ ਉਸ ਦੀ ਹਿੱਪ ਰਿਪਲੇਸਮੈਂਟ ਸਰਜਰੀ ਵੀ ਹੋਈ ਸੀ ਤੇ ਸਕਿਨ ਕੈਂਸਰ ਦਾ ਇਲਾਜ ਵੀ ਹੋਇਆ ਸੀ। ਖੜੇ ਹੋਣ ਲਈ ਵੀ ਉਹ ਵਾਕਰ ਦੀ ਮਦਦ ਲੈਂਦੇ ਸਨ। ਮੂਰ ਨੇ ਦੱਸਿਆ ਕਿ ਆਪਣੇ ਜੀਵਨ ਵਿੱਚ ਉਹ ਤੀਜੀ ਵੱਡੀ ਚੁਣੌਤੀ ਨਾਲ ਜੂਝ ਰਹੇ ਹਨ। ਕਮਾਲ ਦਾ ਤੱਥ ਇਹ ਹੈ ਕਿ ਜਦ 1920 ਵਿੱਚ ਉਹ ਜੰਮਿਆ ਸੀ ਉਸ ਸਾਲ ਵਿਸ਼ਵ ਸਪੈਨਿਸ਼ ਫਲੂ ਨਾਲ ਜੂਝ ਰਿਹਾ ਸੀ ਤੇ ਇਹ ਬੀਮਾਰੀ ਬੱਚਿਆਂ ਤੇ ਨੌਜਵਾਨਾਂ 'ਤੇ ਵਧੇਰੇ ਅਸਰ ਕਰਦੀ ਸੀ, ਪਰ ਮੂਰ ਉਦੋਂ ਵੀ ਇਸ ਤੋਂ ਬਚਿਆ। ਅੱਜ 100 ਸਾਲਾਂ ਬਾਅਦ ਜਦ ਉਹ ਪੂਰੀ ਤਰ੍ਹਾਂ ਬਜ਼ੁਰਗ ਹੋ ਚੁੱਕਿਆ ਹੈ ਤਾਂ ਕਰੋਨਾ ਆ ਗਿਆ ਤੇ ਇਹ ਬੀਮਾਰੀ ਬਜ਼ੁਰਗਾਂ ਨੂੰ ਵੱਧ ਘੇਰਦੀ ਹੈ। ਇਹਨਾਂ ਦੋਹਾਂ ਦੇ ਵਿਚਕਾਰ ਮੂਰ ਨੇ ਬਤੌਰ ਫੌਜੀ 1939 ਤੋਂ 1945 ਤੱਕ ਚੱਲੇ ਵਿਸ਼ਵ ਯੁੱਧ ਵਿੱਚ ਹਿੱਸਾ ਲਿਆ। ਤਿੰਨ ਵਾਰ ਮੌਤ ਦੀਆਂ ਅੱਖਾਂ ਵਿੱਚ ਅੱਖਾਂ ਪਾ ਕੇ ਦੇਖਣ ਵਾਲਾ ਮੂਰ ਹੁਣ ਫੇਰ ਬੁਢਾਪੇ, ਮੌਤ ਤੇ ਕਰੋਨਾ ਵਰਗੀ ਬੀਮਾਰੀ ਨੂੰ ਇਹ ਕਹਿੰਦਾ ਹੋਇਆ ਸਿੱਧੀ ਚੁਣੌਤੀ ਦੇ ਰਿਹਾ ਹੈ

ਅਜੇ ਨਾ ਕੁਝ ਵੀ ਵਿਗੜਿਆ, ਮੈਂ ਨਵਾਂ ਨਵੇਲਾ।

ਠਹਿਰ ਜਾ ਮੌਤੇ ਕਾਹਲੀਏ, ਮੈਂ ਅਜੇ ਨਾ ਵਿਹਲਾ।

ਹੁਣ ਉਸ ਦੇ ਨਾਂ ਦੋ ਗਿਨੀਜ਼ ਬੁੱਕ ਵਰਲਡ ਰਿਕਾਰਡ ਦਰਜ ਹੋ ਚੁੱਕੇ ਹਨ। ਪਹਿਲਾ ਚੈਰਿਟੀ ਵਾਕ ਕਰਕੇ ਸਭ ਤੋਂ ਵੱਧ ਫੰਡ ਇਕੱਠਾ ਕਰਨ ਵਾਲਾ ਅਤੇ ਉਸ ਤੋਂ ਬਾਅਦ ਉਸ ਨੇ ਪ੍ਰਸਿੱਧ ਬ੍ਰਿਟਿਸ਼ ਗਾਇਕ ਮਿਸ਼ੇਲ ਬਾਲ ਨਾਲ ਮਿਲਕੇ ਇੱਕ ਗਾਣਾ ਰਿਕਾਰਡ ਕਰਵਾਇਆ ਹੈ ਜੋ ਬ੍ਰਿਟੇਨ ਦਾ ਨੰਬਰ ਵਨ ਸੌਂਗ ਬਣ ਗਿਆ ਹੈ।

*ਸੇਂਟਿਆਗੋ...ਤੇਰੇ ਕੋਲ ਤਾਂ ਕਿਸ਼ਤੀ ਸੀ...ਭਾਲਾ ਸੀ...ਚਾਕੂ ਸੀ...ਚੱਪੂ ਸੀ...ਖਾਣ ਨੂੰ ਮੱਛੀ ਸੀ...ਤੂੰ ਰਾਮੂ ਦੀ ਕੀ ਰੀਸ ਕਰੇਂਗਾ...? ਜੇ ਤੇਰੇ 'ਤੇ ਇੱਕ ਨਾਵਲ ਲਿਖਿਆ ਗਿਆ ਤਾਂ ਸਾਡੇ ਇਸ ਰਾਮੂ 'ਤੇ ਤਾਂ ਪੂਰਾ ਮਹਾਂਕਾਵਿ ਲਿਖਿਆ ਜਾਣਾ ਚਾਹੀਦਾ ਹੈ...ਪਰ ਇੱਥੇ ਮਹਾਂਕਾਵਿ ਚਿਣਕੀਆਂ-ਚੋਪੜੀਆਂ ਸ਼ਕਲਾਂ ਵਾਲੇ ਰਾਜਾਧਿਰਾਜ-ਸੂਰੀਆਵੰਸ਼ੀਆਂ ਤੇ ਚੰਦਰਵੰਸ਼ੀਆਂ 'ਤੇ ਲਿਖੇ ਜਾਂਦੇ ਨੇ...ਫਿਰ ਤੇਰੀ ਕਥਾ ਲਿਖਣ ਕਿਹੜਾ ਅਰਨੈਸਟ ਹੈਮਿੰਗਵੇ ਬਹੁੜੇਗਾ॥*

**ਹੁਣ ਗੱਲ ਕਰੀਏ ਆਪਣੇ ਦੇਸ਼ ਦੀ**

ਜਪਾਨ, ਜਰਮਨ, ਇਟਲੀ ਤੇ ਸਪੇਨ ਵਰਗੇ ਮੁਲਕਾਂ ਨੇ 100-100 ਸਾਲ ਦੇ ਉਮਰ ਦੇ ਬਜ਼ੁਰਗਾਂ ਨੂੰ ਆਪਣੀ ਸੰਵੇਦਨਾ ਦੀ ਬਦੌਲਤ ਜਿਉਂਦੇ ਰੱਖਿਆ ਹੋਇਆ ਹੈ ਪਰ ਸਾਡੇ ਦੇਸ਼ ਵਿੱਚ ਅਸੀਂ ਬਜ਼ੁਰਗਾਂ ਨੂੰ ਤਾਂ ਨੁੱਕਰੇ ਲਾਇਆ ਹੀ ਹੈ, ਹੁਣ ਸੰਵੇਦਨਹੀਨ ਹੋ ਕੇ ਨੌਜਵਾਨਾਂ ਨੂੰ ਵੀ ਮਾਰ ਰਹੇ ਹਾਂ। ਕਰੋਨਾ ਦੇ ਦੌਰ ਵਿੱਚ ਸਿਰਾਂ 'ਤੇ ਗਠੜੀਆਂ ਚੁੱਕੀ ਸੜਕਾਂ 'ਤੇ ਜਾਂ ਟਰੇਨ ਦੀ ਲੀਹ ਦੇ ਨਾਲ ਤੁਰੇ ਜਾਂਦੇ...ਗਲ-ਗਲ ਤੱਕ ਪਾਣੀਆਂ ਵਿੱਚ ਸਮਾਨ ਚੁੱਕੀ ਜ਼ਿੰਦਗੀ ਦੀਆਂ ਬੇੜੀਆਂ ਨੂੰ ਪਾਰ ਲਾਉਂਦੇ...ਅਟੈਚੀ 'ਤੇ ਬੱਚੇ ਨੂੰ ਬਿਠਾ ਕੇ ਸੈਂਕੜੇ ਕਿਲੋਮੀਟਰ ਦਾ ਪੈਂਡਾ ਤਹਿ ਕਰਨ ਦਾ ਮੌਤ ਤੋਂ ਬਦਤਰ ਸਫ਼ਰ ਕਰਦੇ, ਭੁੱਖ ਤੇ ਕੁਪੋਸ਼ਨ ਨਾਲ ਜੂਝਦੇ

ਉਮਰਾਂ ਤੋਂ ਪਹਿਲਾਂ ਬੁੱਢੇ ਹੋ ਚੁੱਕੇ ਹਜ਼ਾਰਾਂ ਨੌਜਵਾਨਾਂ ਨੂੰ ਦੇਸ਼ ਰੋਜ਼ ਦੇਖ ਰਿਹਾ ਹੈ...ਉਹਨਾਂ ਦੇ ਚਿਹਰਿਆਂ ਦਾ ਨੂਰ ਖੋਹ ਲਿਆ ਹੈ ਅਸੀਂ। ਇੱਕ ਪਾਸੇ ਸਾਡੇ ਦੇਸ਼ ਦੇ ਬਜ਼ੁਰਗ ਜਿਹੜੇ ਵਿਚਾਰੇ ਕਰੋਨਾ ਤੋਂ ਬਿਨ੍ਹਾਂ ਹੋਰ ਬਿਮਾਰੀਆਂ ਦਾ ਸ਼ਿਕਾਰ ਹੋ ਕੇ ਚੁੱਪ ਚਪੀਤੇ ਹੀ ਇਸ ਦੁਨੀਆਂ ਤੋਂ ਜਾ ਰਹੇ ਹਨ, ਦੂਜੇ ਪਾਸੇ ਜ਼ਿੰਦਗੀ ਦੇ ਖੌਲਦੇ ਸਮੁੰਦਰ ਵਿੱਚ ਠਿੱਲੇ ਇਹ ਲੋਕ ਉਮਰ ਤੋਂ ਪਹਿਲਾਂ ਹੀ 'ਬੁੱਢਾ ਤੇ ਸਮੁੰਦਰ' ਦੇ ਨਾਇਕ ਦੇ ਰੂਪ ਵਿੱਚ ਜ਼ਿੰਦਗੀ ਦੀ ਜੰਗ ਲੜ ਰਹੇ ਹਨ। ਸੇਂਟਿਆਗੋ ਕੋਲ ਸ਼ਾਰਕ ਦਾ ਬਹੁਤ ਵੱਡਾ ਲਾਲਚ ਸੀ, ਜੋ ਉਸ ਨੂੰ ਲਗਾਤਾਰ ਸੰਘਰਸ਼ ਕਰਨ ਵੱਲ ਪ੍ਰੇਰਿਤ ਕਰ ਰਿਹਾ ਸੀ ਪਰ ਅਸ਼ਕੇ ਜਾਈਏ ਇਹਨਾਂ ਦੇ ਇੱਕ ਪਾਸੇ ਦੀ ਮੌਤ ਵਰਗੀ ਜ਼ਿੰਦਗੀ ਵਿੱਚੋਂ ਨਿਕਲਕੇ ਦੂਜੇ ਪਾਸੇ ਦੀ ਮੌਤ ਵਰਗੀ ਜ਼ਿੰਦਗੀ ਵਿੱਚ ਜਾ ਰਹੇ ਹਨ...ਬਸ ਇੱਕੋ ਹੀ ਗੱਲ ਕਹਿ ਰਹੇ ਹਨ...ਮਰਨਾ ਹੀ ਹੈ ਤਾਂ ਆਪਣੇ ਦਰਵਾਜ਼ੇ ਦੀ ਚੌਖਟ 'ਤੇ ਕਿਉਂ ਨਾ ਮਰੀਏ...ਬਸ ਤੁਰੇ ਜਾ ਰਹੇ ਹਨ...

**ਨਾ ਜ਼ੁਲਮ ਦੀ ਕੋਈ ਸਿਰਾ ਦਿਸਦਾ ਤੇ ਨਾ ਸਿਰੜ ਦੀ ਕੋਈ ਹੱਦ ਲੋਕੋ...**

ਆਖਰੀ ਗੱਲ ਕਰ ਰਿਹਾ ਹਾਂ...ਮੱਧ ਪ੍ਰਦੇਸ਼ ਰਾਜ ਦੇ ਬਾਲਾਘਾਟ ਜ਼ਿਲ੍ਹੇ ਦੇ ਪਿੰਡ ਮੋਹਗਾਂਵ ਦੇ ਰਾਮੂ ਅਤੇ ਧਨਵੰਤੀ ਦੀ ...ਚੰਗੀ ਭਲੀ ਮਜ਼ਦੂਰੀ ਕਰਦੇ ਸੀ ਹੈਦਰਬਾਦ ਵਿੱਚ...ਲਾਕਡਾਊਨ ਨੇ ਹੱਥਾਂ ਵਿੱਚ ਰਿਜ਼ਕ ਤੇ ਗੀਝੇ ਵਿੱਚੋਂ ਮੁੜੇ-ਤੁੜੇ ਨੋਟ ਸਭ ਕੁਝ ਖੋਹ ਲਿਆ। ਜਦ ਭੁੱਖ ਆਦਰਾਂ ਲੂਹਣ ਲੱਗ ਪਈ ਤਾਂ ਪਿੰਡ ਵਲ ਕੂਚ ਕਰ ਲਿਆ। ਦੋ ਸਾਲ ਦੀ ਬੇਟੀ ਕੁੱਛੜ ਅਤੇ ਛੇ ਮਹੀਨਿਆਂ ਦਾ ਬੱਚਾ ਕੁੱਖ ਵਿੱਚ...ਤੇ ਸਫ਼ਰ 800 ਕਿਲੋਮੀਟਰ। ਕਦੇ ਪਤਨੀ ਨੂੰ ਸਾਂਭਦਾ ਤੇ ਕਦੇ ਧੀ ਨੂੰ ਸਾਂਭਦਾ ਰਾਮੂ ਬਦਹਾਲ ਹੋ ਗਿਆ। ਕਹਿੰਦੇ ਲੋੜ ਕਾਢ ਦੀ ਮਾਂ ਹੁੰਦੀ ਹੈ...ਰਾਮੂ ਨੇ ਬਾਂਸ ਤੇ ਲੱਕੜ ਦੀ ਹੱਥ ਨਾਲ ਖਿੱਚੇ ਜਾਣ ਵਾਲੀ ਨਿੱਕੀ ਜਿਹੀ ਰੇੜ੍ਹੀ ਬਣਾਈ। ਉਸ ਤੇ ਕੁੱਖ ਵਾਲੇ ਬੱਚੇ ਸਮੇਤ ਤਿੰਨ ਜੀਆਂ ਨੂੰ ਬਿਠਾਇਆ...17 ਦਿਨ ਰੇੜੀ ਦੇ ਰੂਪ ਵਿੱਚ ਆਪਣੇ ਦੁਖਾਂਤ ਨੂੰ ਘੜੀਸਦਾ...ਆਖਰ ਆਪਣੇ ਪਿੰਡ ਪਹੁੰਚ ਗਿਆ...ਸੇਂਟਿਆਗੋ...ਤੇਰੇ ਕੋਲ ਤਾਂ ਕਿਸ਼ਤੀ ਸੀ...ਭਾਲਾ ਸੀ...ਚਾਕੂ ਸੀ...ਚੱਪੂ ਸੀ...ਖਾਣ ਨੂੰ ਮੱਛੀ ਸੀ...ਤੂੰ ਰਾਮੂ ਦੀ ਕੀ ਰੀਸ ਕਰੇਂਗਾ...? ਜੇ ਤੇਰੇ 'ਤੇ ਇੱਕ ਨਾਵਲ ਲਿਖਿਆ ਗਿਆ ਤਾਂ ਸਾਡੇ ਇਸ ਰਾਮੂ 'ਤੇ ਤਾਂ ਪੂਰਾ ਮਹਾਂਕਾਵਿ ਲਿਖਿਆ ਜਾਣਾ ਚਾਹੀਦਾ ਹੈ...ਪਰ ਇੱਥੇ ਮਹਾਂਕਾਵਿ ਚਿਣਕੀਆਂ-ਚੋਪੜੀਆਂ ਸ਼ਕਲਾਂ ਵਾਲੇ ਰਾਜਾਧਿਰਾਜ-ਸੂਰੀਆਵੰਸ਼ੀਆਂ ਤੇ ਚੰਦਰਵੰਸ਼ੀਆਂ 'ਤੇ ਲਿਖੇ ਜਾਂਦੇ ਨੇ...ਫਿਰ ਤੇਰੀ ਕਥਾ ਲਿਖਣ ਕਿਹੜਾ ਅਰਨੈਸਟ ਹੈਮਿੰਗਵੇ ਬਹੁੜੇਗਾ॥

**98768-20600**

*ਪੁੰਗਰਦੀਆਂ ਕਲਮਾਂ*

# ਤਰਕਸ਼ੀਲ ਸ੍ਵੈ-ਚਿੰਤਨ

***ਨਵਨੀਤ ਕੌਰ***

ਸਾਡੇ ਸਮਾਜ ਵਿੱਚ ਸ੍ਵੈ-ਚਿੰਤਨ ਦੀ ਬਹੁਤ ਘਾਟ ਹੈ। ਮੁੱਢ ਤੋਂ ਹੀ ਬਹੁਗਿਣਤੀ ਮਨੁੱਖ ਰੂੜ੍ਹੀਵਾਦੀ ਵਿਚਾਰਾਂ ਅਤੇ ਰੀਤੀ ਰਿਵਾਜਾਂ ਨੂੰ ਜਿਉਂ ਦਾ ਤਿਉਂ ਸਵੀਕਾਰ ਕਰਦੇ ਆ ਰਹੇ ਹਨ। ਚਾਹੇ ਉਹ ਮਿਥਿਹਾਸਕ ਘਟਨਾਵਾਂ ਹੋਣ, ਸਮਾਜਿਕ ਧਾਰਮਿਕ ਰੀਤੀ ਰਿਵਾਜ ਜਾਂ ਰੱਬ ਦੀ ਹੋਂਦ। ਮਨੁੱਖਾਂ ਨੇ ਇਹਨਾਂ ਵਰਤਾਰਿਆਂ 'ਤੇ ਬਹੁਤ ਘੱਟ ਪ੍ਰਸ਼ਨ ਉਠਾਇਆ। ਅੱਜ ਮਨੁੱਖ ਬਹੁਤ ਸਾਰੇ ਗੈਰ ਤਰਕ ਸੰਗਤ ਧਾਰਮਿਕ ਅਤੇ ਸਮਾਜਿਕ ਰੀਤੀ ਰਿਵਾਜ਼ ਨਿਭਾ ਰਿਹਾ ਹੈ। ਮਨੁੱਖ ਕਿਸੇ ਵੀ ਘਟਨਾ ਪਿੱਛੇ 'ਕਿਉਂ' ਲੱਭਣ ਦੀ ਬਜਾਏ ਉਸਨੂੰ ਜਿਉਂ ਦਾ ਤਿਉਂ ਸਵੀਕਾਰ ਕਰੀ ਜਾਂਦਾ ਹੈ। 'ਕਿਉਂ' ਦੀ ਪ੍ਰਵਿਰਤੀ ਮਨੁੱਖ ਦੇ ਤਰਕਸੰਗਤ ਹੋਣ ਦਾ ਪ੍ਰਮਾਣ ਹੈ। ਤਰਕਸ਼ੀਲਤਾ ਹੀ ਮਨੁੱਖ ਅੰਦਰ ਸ੍ਵੈ-ਚਿੰਤਨ ਦਾ ਗੁਣ ਪੈਦਾ ਕਰਦੀ ਹੈ। ਜੋ ਮਨੁੱਖ ਸ੍ਵੈ-ਚਿੰਤਨ ਦਾ ਗੁਣ ਰਖਦਾ ਹੈ, ਉਹ ਸਮਾਜ ਦੀ ਹਰ ਘਟਨਾ ਅਤੇ ਜੀਵਨ ਦੇ ਹਰ ਪਹਿਲੂ ਤੇ ਆਪਣੀ ਇੱਕ ਨਿਰਪੱਖ, ਸੁਤੰਤਰ ਸੋਚ ਰਖਦਾ ਹੈ। ਅਜਿਹਾ ਮਨੁੱਖ ਹਰ ਘਟਨਾ ਨੂੰ ਤਰਕ ਦੀ ਕਸੌਟੀ 'ਤੇ ਪਰਖਦਾ ਹੈ। ਤਰਕਸ਼ੀਲ ਵਿਅਕਤੀ ਆਤਮ ਵਿਸ਼ਵਾਸੀ ਹੁੰਦਾ ਹੈ। ਕਿਉਂਕਿ ਅਜਿਹਾ ਵਿਅਕਤੀ ਆਪਣੀ ਸਫਲਤਾ ਲਈ ਕਿਸੇ ਵੀ ਦੈਵੀ ਸ਼ਕਤੀ 'ਤੇ ਆਸਰਿਤ ਨਹੀਂ ਹੁੰਦਾ। ਉਸਦੀ ਇੱਕ ਆਪਣੀ ਸੋਚ ਹੁੰਦੀ ਹੈ। ਖੁਦ ਦੀ ਕਾਬਲੀਅਤ 'ਤੇ ਵਿਸ਼ਵਾਸ ਰੱਖਣ ਵਾਲਾ ਮਨੁੱਖ ਹੀ ਸਫਲਤਾ ਪ੍ਰਾਪਤ ਕਰਦਾ ਹੈ।

ਸ਼ਹੀਦ ਭਗਤ ਸਿੰਘ ਮਹਾਨ ਤਰਕਸ਼ੀਲ ਚਿੰਤਕ ਸਨ। ਜਿਹਨਾਂ ਨੇ ਆਪਣੇ ਲੇਖ 'ਮੈਂ ਨਾਸਤਿਕ ਕਿਉਂ ਹਾਂ' ਵਿੱਚ ਰੱਬ ਦੀ ਹੋਂਦ ਬਾਰੇ ਦੱਸਦਿਆਂ ਲਿਖਿਆ ਹੈ ਕਿ 'ਅਸੀਂ ਬੱਚਿਆਂ ਨੂੰ ਸ਼ੁਰੂ ਤੋਂ ਹੀ ਦਸਣਾ ਸ਼ੁਰੂ ਕਰ ਦਿੰਦੇ ਹਾਂ ਕਿ ਜੋ ਕੁਝ ਕਰਦਾ ਹੈ ਰੱਬ ਹੀ ਕਰਦਾ ਹੈ, ਆਦਮੀ ਤਾਂ ਕੁਝ ਵੀ ਨਹੀਂ' ਮਿੱਟੀ ਦਾ ਪੁਤਲਾ ਹੈ। ਇਹ ਵਿਚਾਰ ਬੱਚਿਆਂ ਦੇ ਦਿਮਾਗ ਵਿੱਚ ਬੈਠ ਜਾਂਦਾ ਹੈ ਅਤੇ ਉਹਨਾਂ ਦਾ ਆਤਮ ਵਿਸ਼ਵਾਸ ਸਦਾ ਲਈ ਖਤਮ ਹੋ ਜਾਂਦਾ ਹੈ।' ਜੋ ਵਿਅਕਤੀ ਆਪਣੀ ਸਫਲਤਾ ਲਈ ਕਿਸੇ ਦੈਵੀ ਸ਼ਕਤੀ 'ਤੇ ਆਸ਼ਰਿਤ ਹੋ ਜਾਵੇ, ਉਹ ਕਦੇ ਸਫਲ ਨਹੀਂ ਹੁੰਦਾ। ਉਹ ਆਪਣੀ ਅਸਫਲਤਾ ਨੂੰ ਕਿਸਮਤ ਜਾਂ ਰੱਬ ਦੀ ਰਜਾ ਸਮਝ ਕੇ ਸ਼ਾਂਤ ਹੋ ਜਾਂਦਾ ਹੈ। ਸੋ ਤਰਕਸ਼ੀਲ ਸੋਚ ਅਪਣਾ ਕੇ ਸਾਨੂੰ ਸ੍ਵੈ-ਵਿਸ਼ਵਾਸੀ ਬਣਨਾ ਚਾਹੀਦਾ ਹੈ।



**82849-51199**

*ਸਵੈ ਕਥਨ*

# ਮੈਂ ਤਰਕਸ਼ੀਲ ਕਿਵੇਂ ਬਣਿਆ



**ਜਸਪਾਲ ਬਾਸਰਕੇ**

ਘਰ ਵਿੱਚ ਧਾਰਮਿਕ ਮਾਹੌਲ ਹੋਣ ਕਰਕੇ ਮੇਰੇ ਉੱਤੇ ਵੀ ਇਸ ਦਾ ਗੂੜ੍ਹਾ ਪ੍ਰਭਾਵ ਸੀ। ਮੈਂ ਗੁਰਦੁਆਰਿਆਂ, ਮੰਦਿਰਾਂ, ਦਰਗਾਹਾਂ ਵਿੱਚ ਜਾ ਕੇ ਪਾਠ ਪੂਜਾ ਕਰਦਾ, ਮੱਥੇ ਰਗੜਦਾ ਅਤੇ ਅਰਦਾਸਾਂ ਕਰਦਾ ਸੀ। ਅਖਬਾਰਾਂ ਵਿੱਚ ਰੱਬ ਦੀ ਹੋਂਦ ਬਾਰੇ ਕਿੰਤੂ ਪ੍ਰੰਤੂ ਹੋਣ ਦੇ ਬਾਵਜੂਦ ਮੇਰਾ ਰੱਬ ਵਿੱਚ ਅਟੁੱਟ ਵਿਸ਼ਵਾਸ ਸੀ। ਮੈਂ ਸਮਝਦਾ ਸੀ ਕਿ ਇਸ ਦੁਨੀਆਂ ਉੱਤੇ ਜੋ ਵੀ ਵਾਪਰ ਰਿਹਾ ਹੈ, ਉਸ ਦਾ ਕਰਤਾ ਧਰਤਾ ਪ੍ਰਮਾਤਮਾ ਹੀ ਹੈ। ਪਰ ਕੁੱਝ ਸਮੇਂ ਬਾਅਦ ਸਾਡੇ ਪਰਿਵਾਰ ਵਿੱਚ ਵਾਪਰੀ ਇੱਕ ਘਟਨਾ ਨੇ ਮੇਰੀ ਅੰਧਵਿਸ਼ਵਾਸੀ ਸੋਚ ਬਦਲ ਕੇ ਰੱਖ ਦਿੱਤੀ, ਹੋਇਆ ਇੰਝ ਕਿ ਮੇਰੇ ਜੀਜਾ ਜੀ ਨੂੰ ਬਲੱਡ ਪ੍ਰੈਸ਼ਰ ਵਧਣ ਕਰਕੇ ਦਿਮਾਗੀ ਦੌਰਾ ਪੈ ਗਿਆ। ਉਹ ਕੌਮਾ ਵਿੱਚ ਚਲੇ ਗਏ। ਹਸਪਤਾਲ ਵਿੱਚ ਉਨ੍ਹਾਂ ਨੂੰ ਆਈ.ਸੀ.ਯੂ. ਵਿੱਚ ਰੱਖਿਆ ਗਿਆ ਤੇ ਡਾਕਟਰਾਂ ਨੇ ਪੂਰਾ ਚੈੱਕਅਪ ਕਰਨ ਤੋਂ ਬਾਅਦ ਕਿਹਾ ਕਿ ਤੁਹਾਡੇ ਮਰੀਜ ਦੇ ਬਚਣ ਦੇ ਸਿਰਫ 5 ਫੀਸਦੀ ਆਸਾਰ ਹਨ। ਇਹ ਸੁਣਦਿਆਂ ਹੀ ਮੈਂ, ਮੇਰਾ ਪਰਿਵਾਰ ਅਤੇ ਸਾਰੇ ਰਿਸ਼ਤੇਦਾਰ ਜੀਜਾ ਜੀ ਦੇ ਠੀਕ ਹੋਣ ਲਈ ਰੱਬ ਅੱਗੇ ਅਰਦਾਸਾਂ ਕਰਨ ਲੱਗ ਪਏ। ਪਰ ਪੂਰੇ 24 ਘੰਟਿਆਂ ਬਾਅਦ ਡਾਕਟਰਾਂ ਨੇ ਜੀਜਾ ਜੀ ਨੂੰ ਮ੍ਰਿਤਕ ਕਰਾਰ ਦੇ ਦਿੱਤਾ। ਮੈਨੂੰ ਇਕਦਮ ਬੜਾ ਵੱਡਾ ਝਟਕਾ ਲੱਗਾ। ਮੇਰੇ ਮਨ ਅੰਦਰ ਸਭ ਤੋਂ ਪਹਿਲਾਂ ਇਹ ਸਵਾਲ ਉਭਰਿਆ ਕਿ ਜੇਕਰ ਪ੍ਰਮਾਤਮਾ ਅੱਗੇ ਲਗਾਤਾਰ ਅਰਦਾਸਾਂ ਕਰਨ ਦੇ ਬਾਵਜੂਦ ਵੀ ਜੀਜਾ ਜੀ ਠੀਕ ਨਹੀਂ ਹੋਏ ਜ਼ਾਹਿਰ ਹੈ ਕਿ ਇਸ ਦੁਨੀਆਂ ਉੱਤੇ ਕਿਸੇ ਰੱਬ ਦੀ ਕੋਈ ਹੋਂਦ ਨਹੀਂ ਹੈ। ਮੇਰੇ ਦਿਮਾਗ ਵਿੱਚ ਇਹ ਸਵਾਲ ਲਗਾਤਾਰ ਦਸਤਕ ਦਿੰਦਾ ਰਿਹਾ ਕਿ ਜੇਕਰ ਪਾਠ ਪੂਜਾ ਅਤੇ ਅਰਦਾਸਾਂ ਕਰਨ ਨਾਲ ਹੀ ਮਰੀਜ ਠੀਕ ਹੋਣ ਲੱਗ ਜਾਣ ਤਾਂ ਫਿਰ ਧਾਰਮਿਕ ਲੋਕਾਂ ਨੂੰ ਹਸਪਤਾਲ ਵਿੱਚ ਜਾ ਕੇ ਇਲਾਜ ਕਰਵਾਉਣ ਦੀ ਕੀ ਲੋੜ ਹੈ ? ਇੰਨੇ ਮਹਿੰਗੇ ਮਹਿੰਗੇ ਹਸਪਤਾਲਾਂ ਦੀ ਕੀ ਲੋੜ ਹੈ ? ਅਜਿਹੇ ਤਰਕਪੂਰਨ ਸਵਾਲਾਂ ਨੇ ਮੇਰੇ ਦਿਮਾਗ ਵਿੱਚ ਵਿਗਿਆਨਕ ਦ੍ਰਿਸ਼ਟੀਕੋਣ ਦੀ ਰੌਸ਼ਨੀ ਲਿਆ ਦਿੱਤੀ। ਇਸ ਤੋਂ ਬਾਅਦ ਮੇਰੇ ਇੱਕ ਬਹੁਤ ਹੀ ਪਿਆਰੇ ਦੋਸਤ ਗੁਰਸੇਵਕ ਸਿੰਘ, ਨੌਸ਼ਿਹਰਾ ਪੰਨੂਆਂ ਤੋਂ ਜੋ ਕਿ ਇਕਾਈ ਤਰਨਤਾਰਨ ਤਰਕਸ਼ੀਲ ਸੁਸਾਇਟੀ ਦੇ ਸਰਗਰਮ ਮੈਂਬਰ ਸੀ, ਜੋ ਇਸ ਸਮੇਂ ਨਿਊਜ਼ੀਲੈਂਡ ਵਿੱਚ ਪੜ੍ਹਾਈ ਲਈ ਗਿਆ ਹੋਇਆ ਆ, ਨੇ ਮੈਨੂੰ 'ਦੇਵ ਪੁਰਸ਼ ਹਾਰ ਗਏ', 'ਮੈਂ ਨਾਸਤਿਕ ਕਿਉਂ ਹਾਂ ?' ਅਤੇ 'ਰੱਬ ਦਾ ਸੰਕਲਪ' ਨਾਮੀ ਤਿੰਨ ਕਿਤਾਬਾਂ ਪੜ੍ਹਨ ਨੂੰ ਦਿੱਤੀਆਂ, ਜਿਨ੍ਹਾਂ ਦਾ ਮੈਂ ਅਧਿਐਨ ਕਰਨ ਤੋਂ ਬਾਅਦ ਮੇਰੇ ਦਿਮਾਗ ਵਿੱਚੋਂ ਰੱਬ ਦੀ ਹੋਂਦ ਅਤੇ ਅਖੌਤੀ ਚਮਤਕਾਰੀ ਘਟਨਾਵਾਂ ਦਾ ਡਰ ਹਮੇਸ਼ਾ ਲਈ ਮਿੱਟ ਗਿਆ। ਸ਼ੁਰੂ ਸ਼ੁਰੂ ਵਿੱਚ ਮੈਂ ਸਮਝਦਾ ਸੀ ਕਿ ਤਰਕਸ਼ੀਲ ਸੁਸਾਇਟੀ ਸਿਰਫ਼ ਵਹਿਮਾਂ ਭਰਮਾਂ, ਭੂਤਾਂ, ਪ੍ਰੇਤਾਂ, ਪਾਖੰਡੀਆਂ ਦੇ ਖਿਲਾਫ਼ ਜਾਗਰੂਕ ਕਰਨ ਵਾਲੀ ਸੁਸਾਇਟੀ ਹੈ, ਪਰ ਤਰਕਸ਼ੀਲ ਸੁਸਾਇਟੀ ਦੀਆਂ ਮੀਟਿੰਗਾਂ ਅਤੇ ਸੈਮੀਨਾਰਾਂ ਵਿੱਚ ਆਉਣ ਤੋਂ ਬਾਅਦ ਮੈਂ ਇਹ ਮਹਿਸੂਸ ਕੀਤਾ ਕਿ ਸੁਸਾਇਟੀ ਵਿਗਿਆਨਕ ਚੇਤਨਾ ਦਾ ਪ੍ਰਚਾਰ ਪ੍ਰਸਾਰ ਕਰਨ ਦੇ ਨਾਲ ਨਾਲ ਨਸ਼ਾ ਮੁਕਤ ਅਤੇ ਲੁੱਟ ਰਹਿਤ ਬਰਾਬਰੀ ਵਾਲਾ ਸਮਾਜ ਸਿਰਜਣ ਅਤੇ ਸਮਾਜਿਕ ਬੁਰਾਈਆਂ ਖਤਮ ਕਰਨ ਲਈ ਲਗਾਤਾਰ ਕੰਮ ਕਰ ਰਹੀ ਹੈ। ਹੁਣ ਮੇਰੇ ਦਿਮਾਗ ਵਿੱਚੋਂ ਰੱਬਵਾਦ ਅਤੇ ਕਿਸਮਤਵਾਦ ਦੇ ਅੰਧਵਿਸ਼ਵਾਸ ਦਾ ਡਰ ਖਤਮ ਹੋ ਚੁੱਕਾ ਹੈ ਅਤੇ ਮੈਂ ਹੁਣ ਅੰਮ੍ਰਿਤਸਰ ਇਕਾਈ ਦਾ ਮੈਂਬਰ ਬਣ ਕੇ ਖੁਸ਼ੀ ਮਹਿਸੂਸ ਕਰ ਰਿਹਾ ਹਾਂ।

98149 50549

## ਸ਼ੋਕ ਮਤਾ

ਤਰਕਸ਼ੀਲ ਸੁਸਾਇਟੀ ਪੰਜਾਬ, ਧੂਰੀ ਇਕਾਈ ਦੇ ਜਥੇਬੰਦਕ ਵਿਭਾਗ ਮੁਖੀ ਸੁਖਦੇਵ ਧੂਰੀ ਦੇ ਛੋਟੇ ਭਰਾ ਜਗਦੇਵ ਸ਼ਰਮਾ ਦੀ ਹਮਸਫ਼ਰ ਹਰਪ੍ਰੀਤ ਸ਼ਰਮਾ ਦੀ ਨੌਜਵਾਨ ਉਮਰ ਵਿੱਚ ਹੋਈ ਬੇਵਕਤੀ ਮਨ ਕੰਬਾਊ ਮੌਤ, ਇਕਾਈ ਬਠਿੰਡਾ ਦੇ ਮੈਂਬਰ ਮੇਜਰ ਸਿੰਘ ਚੁੱਘੇ ਕਲਾਂ ਦੀ ਪਤਨੀ ਸਤਿਕਾਰਤ ਸੁਖਦੇਵ ਕੌਰ ਦੀ ਬੇਵਕਤ ਮੌਤ, 'ਤਰਕਸ਼ੀਲ' ਮੈਗਜ਼ੀਨ ਦੇ ਸੰਪਾਦਕੀ ਬੋਰਡ ਦੇ ਸਾਬਕਾ ਮੈਂਬਰ ਮਰਹੂਮ ਹਰਭਜਨ ਲੁਧਿਆਣਾ ਦੀ ਸਤਿਕਾਰਤ ਮਾਤਾ ਮਹਿੰਦਰ ਕੌਰ, ਇਕਾਈ ਬੁੱਲੋਵਾਲ ਦੇ ਮੈਂਬਰ ਸੂਬੇਦਾਰ ਅਜੀਤ ਸਿੰਘ ਬੈਸਤਾਨੀ ਦੀ ਮੌਤ ਅਤੇ ਇਕਾਈ ਫਗਵਾੜਾ ਦੇ ਸੀਨੀਅਰ ਆਗੂ ਸੁਰਿੰਦਰਪਾਲ ਪੱਦੀ ਦੇ ਇਕਲੌਤੇ ਨੌਜਵਾਨ ਬੇਟੇ ਡਾਕਟਰ ਵਿਕਾਸ ਲਾਖਾ ਦੀ ਭਰ ਜਵਾਨੀ ਵਿੱਚ ਹੋਈ ਬੇਵਕਤ ਮਨ-ਕੰਬਾਊ ਮੌਤ 'ਤੇ ਡੂੰਘੇ ਦੁੱਖ ਦਾ ਪ੍ਰਗਟਾਵਾ ਕਰਦੀ ਹੋਈ ਪੀੜਤ ਪਰਿਵਾਰਾਂ ਨਾਲ ਹਮਦਰਦੀ ਪ੍ਰਗਟਾਉਂਦੀ ਹੈ।



# 'ਪ੍ਰਭੂ' ਕਾ ਡੇਰਾ

**ਜਸਵੰਤ ਜੀਰਖ**

**'ਪ੍ਰਭ ਕਾ ਡੇਰਾ' ਦੇ ਸਾਧ ਅਤੇ ਚੇਲਿਆਂ ਵੱਲੋਂ ਸਿਹਤ ਕਰਮਚਾਰੀ ਦੀ ਬਲੀ ਦੇ ਕੇ ਭਸਮ ਕਰ ਦੇਣ ਦੀ ਬਣਾਈ ਸਕੀਮ ਆਈ ਸਾਹਮਣੇ- ਤਰਕਸ਼ੀਲ ਸੁਸਾਇਟੀ ਪੰਜਾਬ (ਇਕਾਈ ਲੁਧਿਆਣਾ) ਦੀ ਜਾਂਚ ਰਿਪੋਰਟ**

ਲੁਧਿਆਣਾ ਜ਼ਿਲ੍ਹੇ ਦੇ ਪਿੰਡ ਖਾਨਪੁਰ ਵਿਖੇ 'ਪ੍ਰਭੂ ਕਾ ਡੇਰਾ' ਨਾਂ ਦੇ ਡੇਰੇ ਵਿੱਚ, ਪਿਛਲੇ ਦਿਨੀਂ ਸਿਹਤ ਵਿਭਾਗ ਦੇ ਸਬ ਸਿਹਤ ਕੇਂਦਰ ਪਿੰਡ ਜਰਖੜ ਦਾ ਮੁਲਾਜ਼ਮ, ਮੇਲ ਹੈਲਥ ਵਰਕਰ ਮਸਤਾਨ ਸਿੰਘ ਜੋ ਕੋਰੋਨਾ ਬਿਮਾਰੀ ਬਾਰੇ ਆਪਣੀ ਵਿਭਾਗੀ ਡਿਊਟੀ ਤਹਿਤ ਉਪਰੋਕਤ ਡੇਰੇ ਅੰਦਰ ਗਿਆ ਸੀ। ਡੇਰੇ ਵਿੱਚ ਇਸ ਕਰਮਚਾਰੀ ਦੀ ਕੀਤੀ ਬੇਤਿਹਾਸ਼ਾ ਕੁੱਟ ਮਾਰ ਵਾਲੀ ਘਟਨਾ ਦੀ ਤਰਕਸ਼ੀਲ ਸੁਸਾਇਟੀ ਪੰਜਾਬ (ਇਕਾਈ ਲੁਧਿਆਣਾ) ਦੀ ਟੀਮ ਵੱਲੋਂ ਪਿੰਡ ਖਾਨਪੁਰ ਜਾ ਕੇ ਕੀਤੀ ਪੜਤਾਲ ਰਾਹੀਂ ਸਾਹਮਣੇ ਆਇਆ ਕਿ ਇਹ ਡੇਰਾ ਨਸ਼ੇੜੀਆਂ ਦਾ ਅੱਡਾ ਹੈ। ਤਰਕਸ਼ੀਲਾਂ ਦੀ ਟੀਮ ਵਿੱਚ ਸ਼ਾਮਲ ਜੋਨ ਲੁਧਿਆਣਾ ਮੁਖੀ ਜਸਵੰਤ ਜੀਰਖ, ਇਕਾਈ ਮੁਖੀ ਬਲਵਿੰਦਰ ਸਿੰਘ, ਮੈਂਬਰ ਸੰਦੀਪ ਕੁਮਾਰ ਦਰਦੀ ਵੱਲੋਂ ਕੀਤੀ ਪੜਤਾਲ ਦੌਰਾਨ ਪਿੰਡ ਦੇ ਸਰਪੰਚ ਅਜਮੇਰ ਸਿੰਘ ਪਾਸੋਂ ਮਿਲੀ ਜਾਣਕਾਰੀ ਮੁਤਾਬਕ ਇਸ ਪ੍ਰਭਜੋਤ ਸਿੰਘ ਨਾਂ ਦੇ ਸਾਧ ਦਾ ਪਿਛੋਕੜ ਪਿੰਡ ਗ਼ਾਲਬ ਦਾ ਹੈ। ਇਸ ਨੇ 10-12 ਕੁ ਸਾਲ ਪਹਿਲਾਂ ਡੇਰੇ ਵਾਲੀ 15 ਵਿਸਵੇ ਦੇ ਕਰੀਬ ਜ਼ਮੀਨ ਇਸ ਪਿੰਡ ਵਿੱਚ ਖਰੀਦੀ ਸੀ। 'ਪ੍ਰਭੂ ਕਾ ਡੇਰਾ' ਨਾਂ 'ਤੇ ਸਥਾਪਿਤ ਇਸ ਡੇਰੇ ਵਿੱਚ ਸ਼ਰਾਬ ਤੇ ਭੰਗ ਆਦਿ ਨਸ਼ੇ ਦੇ ਆਦੀ ਨੌਜਵਾਨ ਬਾਹਰੋਂ ਆ ਕੇ ਵੀ ਇੱਥੇ ਬੈਠੇ ਰਹਿੰਦੇ ਸਨ। ਪਿੰਡੋਂ ਬਾਹਰ ਇਸ ਡੇਰੇ ਦੇ ਨਾਲ ਲਗਦਾ ਇੱਕ ਗੁਆਂਢੀ ਪਰਿਵਾਰ ਵੀ ਇਸ 'ਸਾਧ' ਦੀਆਂ ਗੰਦੀਆਂ ਹਰਕਤਾਂ ਤੋਂ ਬੇਹੱਦ ਦੁਖੀ ਹੈ। ਇੱਕ ਵਾਰ ਉਸ ਦੇ ਘਰ ਇਹ ਸਾਧ ਰਾਤ ਨੂੰ ਕੰਧ ਟੱਪਕੇ ਵੀ ਚਲਾ ਗਿਆ ਸੀ ਜਿਹਨਾਂ ਇਸ ਦਾ ਖੂਬ ਕੁਟਾਪਾ ਕੀਤਾ ਅਤੇ ਪੰਚਾਇਤੀ ਤੌਰ 'ਤੇ ਵੀ ਚੰਗੀ ਖੁੰਬ ਠੱਪੀ ਸੀ। ਇਸ ਦੀ ਪੁਸ਼ਟੀ ਉਸ ਘਰ ਦੀ ਔਰਤ ਨੇ ਵੀ ਟੀਮ ਵੱਲੋਂ ਪੁੱਛਣ 'ਤੇ ਕੀਤੀ। ਉਸ ਔਰਤ ਨੇ ਹੀ ਦੱਸਿਆ ਕਿ ਇਹ ਗੰਦੀਆਂ ਗਾਲਾਂ ਕੱਢਦਾ ਹੋਇਆ ਨਗਨ ਹੀ ਆਪਣੇ ਡੇਰੇ ਅੰਦਰ ਘੁੰਮਦਾ ਰਹਿੰਦਾ ਹੈ ਤੇ ਬਾਹਰ ਸੜਕ 'ਤੇ ਵੀ ਉਸੇ ਤਰ੍ਹਾਂ ਆ ਜਾਣ ਕਰਕੇ ਉੱਥੋਂ ਔਰਤਾਂ ਦਾ ਲੰਘਣਾ ਵੀ ਔਖਾ ਹੋ ਜਾਂਦਾ ਸੀ। ਪਿੰਡ ਦੇ ਸਰਪੰਚ ਵੱਲੋਂ ਟੀਮ ਨੂੰ ਇਹ ਵੀ ਦੱਸਿਆ ਗਿਆ ਕਿ ਉਹ ਪਿੰਡ ਵਿੱਚੋਂ ਇਹ ਡੇਰਾ ਖਤਮ ਕਰਨ ਲਈ ਪਿੰਡ ਵਾਸੀਆਂ ਦੇ ਦਸਤਖਤ ਕਰਵਾ ਰਹੇ ਹਨ ਜੋ ਪ੍ਰਸ਼ਾਸਨ ਨੂੰ ਦਿੱਤੇ ਜਾਣਗੇ।

ਤਰਕਸ਼ੀਲ ਟੀਮ ਸਿਵਲ ਹਸਪਤਾਲ ਡੇਹਲੋਂ ਵੀ ਗਈ ਜਿੱਥੇ ਪੀੜਤ ਮੁਲਾਜ਼ਮ ਜੇਰੇ ਇਲਾਜ ਦਾਖਲ ਹੈ। ਇੱਥੇ ਸਟਾਫ ਨਰਸ ਹਰਪ੍ਰੀਤ ਕੌਰ ਨੇ ਦੱਸਿਆ ਕਿ ਮਸਤਾਨ ਸਿੰਘ ਦੇ ਸਰੀਰ 'ਤੇ 35 ਨਿਸ਼ਾਨ ਹਨ ਜੋ ਡਾਂਗਾਂ, ਸੋਟਿਆਂ ਨਾਲ ਕੀਤੀ ਮਾਰ ਕੁੱਟ ਦੇ ਹਨ। ਹਰਪ੍ਰੀਤ ਕੌਰ ਨੇ ਹੀ ਡੇਰੇ 'ਤੇ ਜਾ ਕੇ ਬਾਕੀ ਸਟਾਫ ਨੂੰ ਮਸਤਾਨ ਸਿੰਘ ਨਾਲ ਵਾਪਰੀ ਘਟਨਾ ਬਾਰੇ ਜਾਣਕਾਰੀ ਦਿੱਤੀ ਸੀ। ਉਹਨਾਂ ਦੱਸਿਆ ਕਿ ਡੇਰੇ ਵਾਲੇ ਉਸ ਨਾਲ ਵੀ ਬਦਸਲੂਕੀ ਨਾਲ ਪੇਸ਼ ਆਏ ਸਨ। ਇਹਨਾਂ ਦੀ ਸੂਚਨਾ ਨਾਲ ਹੀ ਪੁਲੀਸ ਡੇਰੇ ਪਹੁੰਚੀ ਸੀ। ਪੁਲੀਸ ਵੱਲੋਂ ਮੌਕੇ 'ਤੇ ਡੇਰਾ ਮੁਖੀ ਸਮੇਤ ਉਸ ਦੇ ਚੇਲੇ ਅਤੇ ਇਸੇ ਪਿੰਡ ਦੇ ਇੱਕ ਸਾਬਕਾ ਮੁਲਾਜ਼ਮ ਗੁਰਬਖਸ਼ ਸਿੰਘ ਨੂੰ ਮੌਕੇ 'ਤੇ ਗ੍ਰਿਫਤਾਰ ਕਰ ਲਿਆ ਗਿਆ ਹੈ ਜੋ ਕਿ ਵਾਇਰਲ ਵੀਡੀਓ ਵਿੱਚ ਮਸਤਾਨ ਸਿੰਘ ਪਾਸੋਂ ਸ਼ਨਾਖਤੀ ਕਾਰਡ ਬਾਰੇ ਪੁੱਛ ਗਿੱਛ ਕਰ ਰਿਹਾ ਹੈ। ਜਦੋਂਕਿ ਬਾਕੀ ਹੋਰ ਮੁਲਜ਼ਮ ਮੌਕੇ 'ਤੇ ਭੱਜ ਗਏ ਸਨ। ਇੱਥੇ ਹੀ ਜਦੋਂ ਤਰਕਸ਼ੀਲ ਟੀਮ ਪੀੜਤ ਮਸਤਾਨ ਸਿੰਘ ਨੂੰ ਮਿਲੀ, ਜਿਹਨਾਂ ਦੱਸਿਆ ਕਿ ਮੈਂ ਵਿਭਾਗੀ ਅਧਿਕਾਰੀਆਂ ਦੇ ਨਿਰਦੇਸ਼ਾਂ ਨਾਲ ਡੇਰੇ ਵਿੱਚ ਕਰੋਨਾ ਦੇ ਟੈਸਟ ਕਰਵਾਉਣ ਲਈ ਕਹਿਣ ਗਿਆ ਸੀ, ਪਰ ਜਦੋਂ ਵਾਪਸ ਆਉਣ ਲੱਗਾ ਤਾਂ ਉੱਥੇ ਹਾਜ਼ਰ ਲੋਕ ਮੈਨੂੰ ਫੜਕੇ ਮੇਰੇ ਅਡੈਂਟੀ ਕਾਰਡ ਅਤੇ ਕਿਸ ਨੇ ਭੇਜਿਆ ਹੈ ਆਦਿ ਸਵਾਲ ਪੁੱਛਦੇ ਹੋਏ ਕੁੱਟ ਮਾਰ ਕਰਨ ਲੱਗ ਗਏ, ਜਿਸ ਦੀ ਵੀਡੀਓ ਡੇਰਾ ਮੁਖੀ ਨੇ ਆਪਣੇ ਮੋਬਾਇਲ ਰਾਹੀਂ ਖ਼ੁਦ ਬਣਾਈ। ਅੱਗੇ ਹੋਰ ਵੀ ਹੈਰਾਨੀ ਜਨਕ ਜਾਣਕਾਰੀ ਦਿੰਦਿਆਂ ਉਹਨਾਂ ਨੇ ਦੱਸਿਆ ਕਿ ਡੇਰੇ ਵਾਲੇ ਮੇਰੀ ਮਾਰ ਕੁੱਟ ਕਰਨ ਉਪਰੰਤ ਮੇਰੀ ਪੱਗ ਨਾਲ ਹੀ ਮੇਰਾ ਗਲਾ ਘੁੱਟਕੇ, ਮਾਰਕੇ, ਨਾਲ ਪੈਂਦੀ ਨਹਿਰ ਵਿੱਚ ਸੁੱਟਣ ਬਾਰੇ ਗੱਲ ਕਰਦੇ ਮੈਨੂੰ ਸੁਣ ਰਹੇ ਸਨ। ਇੱਕ ਬੰਦਾ ਇਹ ਕਹਿੰਦਾ ਵੀ ਸੁਣਿਆ, ਕਿ ਆਪਾਂ ਬਲੀ ਵੀ ਦੇਣੀ ਹੈ, ਉਹ ਇਸ ਦੀ ਹੀ ਦੇ ਦਿੰਦੇ ਹਾਂ ਅਤੇ ਇੱਥੇ ਹੀ ਧੂਣੀ ਵਿੱਚ ਭਸਮ ਕਰ ਦੇਵਾਂਗੇ। ਉਹ ਉੱਥੇ ਧੂਣੀ ਲਈ ਬਣੀ ਥਾਂ 'ਤੇ ਮੇਰੀ ਬਲੀ ਦੇ ਕੇ ਆਪਣੀ ਪੂਜਾ ਪੂਰੀ ਕਰਨ

*...ਬਾਕੀ ਪੰਨਾ 51 'ਤੇ*

# ਪੇਸ਼ਕਦਮੀਆਂ

**ਇਕਾਈ ਅੰਮ੍ਰਿਤਸਰ** :- 1. ਇਕਾਈ ਵੱਲੋਂ ਜਮਹੂਰੀ ਅਧਿਕਾਰ ਸਭਾ ਦੇ ਸੱਦੇ 'ਤੇ ਰੋਸ ਪ੍ਰਦਰਸ਼ਨ ਕੀਤਾ ਗਿਆ। ਕੇਂਦਰ ਸਰਕਾਰ ਅਤੇ ਸੁਪਰੀਮ ਕੋਰਟ ਤੋਂ ਜ਼ੋਰਦਾਰ ਮੰਗ ਕੀਤੀ ਗਈ ਕਿ ਪਿਛਲੇ ਸਾਲ ਪੰਜ ਅਗਸਤ ਨੂੰ ਜੰਮੂ-ਕਸ਼ਮੀਰ 'ਚੋਂ ਗੈਰ ਜ਼ਮਹੂਰੀ ਢੰਗ ਨਾਲ ਹਟਾਈ ਗਈ ਧਾਰਾ 370 ਅਤੇ 35-ਏ ਨੂੰ ਬਹਾਲ ਕਰਨ ਦੇ ਇਲਾਵਾ ਕਸ਼ਮੀਰੀ ਲੋਕਾਂ ਉੱਤੇ ਥੋਪੀਆਂ ਸਖਤ ਪਾਬੰਦੀਆਂ ਤੁਰੰਤ ਖਤਮ ਕੀਤੀਆਂ ਜਾਣ ਅਤੇ ਨਜਾਇਜ ਗ੍ਰਿਫਤਾਰ ਕੀਤੇ ਸਿਆਸੀ ਨੇਤਾਵਾਂ, ਸਮਾਜਕ ਕਾਰਕੁੰਨਾਂ ਅਤੇ ਨੌਜਵਾਨਾਂ ਨੂੰ ਬਿਨ੍ਹਾਂ ਸ਼ਰਤ ਰਿਹਾਅ ਕੀਤਾ ਜਾਵੇ। ਉੱਘੇ ਤੇਲਗੂ ਇਨਕਲਾਬੀ ਕਵੀ ਵਰਵਰਾ ਰਾਓ, ਨੱਬੇ ਫੀਸਦੀ ਅਪੰਗ ਪ੍ਰੋ. ਜੀ ਐੱਨ. ਸਾਈ ਬਾਬਾ, ਪ੍ਰਸਿੱਧ ਪੱਤਰਕਾਰ ਗੌਤਮ ਨਵਲੱਖਾ, ਵਕੀਲ ਸੁਧਾ ਭਾਰਦਵਾਜ, ਡਾ. ਕਫੀਲ ਖਾਨ ਅਤੇ ਹੋਰਨਾਂ ਚਿੰਤਕਾਂ ਅਤੇ ਵਿਦਿਆਰਥੀਆਂ ਨੂੰ ਤੁਰੰਤ ਰਿਹਾਅ ਕਰਨ ਦੀ ਮੰਗ ਵੀ ਕੀਤੀ। ਇਸ ਤੋਂ ਇਲਾਵਾ ਤਿੰਨ ਖੇਤੀ ਆਰਡੀਨੈਂਸ ਅਤੇ ਬਿਜਲੀ ਸੋਧ ਬਿੱਲ-2020 ਰੱਦ ਕਰਨ ਦੀ ਵੀ ਮੰਗ ਕੀਤੀ। 2. ਇਕਾਈ ਨੇ ਵਿਸ਼ੇਸ਼ ਵਡ-ਅਕਾਰੀ ਮੀਟਿੰਗ ਕਰਕੇ ਜਲ੍ਹਿਆਂ ਵਾਲਾ ਬਾਗ ਵਿੱਚ ਸੁੰਦਰੀਕਰਨ ਅਤੇ ਨਵੀਨੀਕਰਨ ਦੇ ਨਾਂਅ ਹੇਠ ਕੁਝ ਗੈਰ ਸਭਿਅਕ ਤਸਵੀਰਾਂ ਸਥਾਪਤ ਕਰਨ ਦੀ ਅਨੈਤਿਕ ਕਾਰਵਾਈ ਨੂੰ ਜਲ੍ਹਿਆਂਵਾਲਾ ਬਾਗ ਦੇ ਸ਼ਹੀਦਾਂ ਦਾ ਘੋਰ ਅਪਮਾਨ ਕਰਾਰ ਦਿੰਦਿਆਂ ਇਸ ਇਤਿਹਾਸਕ ਵਿਰਾਸਤ ਨਾਲ ਛੇੜ ਛਾੜ ਕਰਨ ਲਈ ਜ਼ਿੰਮੇਵਾਰ ਅਧਿਕਾਰੀਆਂ ਖਿਲਾਫ ਕਾਰਵਾਈ ਦੀ ਮੰਗ ਕੀਤੀ ਹੈ। ਕਰਫਿਊ ਅਤੇ ਲਾਕਡਾਊਨ ਦੀ ਆੜ ਹੇਠ ਇਸਦੇ ਮੌਲਿਕ ਢਾਂਚੇ ਨੂੰ ਭਗਵੇਂਕਰਨ ਦੇ ਏਜੰਡੇ ਤਹਿਤ ਜਾਣ ਬੁਝ ਕੇ ਵਿਗਾੜਿਆ ਜਾ ਰਿਹਾ ਹੈ। 3. ਇਕਾਈ ਨੇ ਵਿਸ਼ੇਸ਼ ਵੱਡ ਆਕਾਰੀ ਮੀਟਿੰਗ ਰਾਹੀਂ ਨਾਮਵਰ ਵਕੀਲ ਅਤੇ ਜ਼ਮਹੂਰੀ ਕਾਰਕੁੰਨ ਪ੍ਰਸ਼ਾਤ ਭੂਸ਼ਨ ਨੂੰ ਅਦਾਲਤੀ ਮਾਣਹਾਨੀ ਦਾ ਦੋਸ਼ੀ ਠਹਿਰਾਉਣ 'ਤੇ ਸੁਪਰੀਮ ਕੋਰਟ ਨੂੰ ਆਪਣੇ ਫੈਸਲੇ ਉੱਤੇ ਪੁਨਰ ਵਿਚਾਰ ਕਰਨ ਅਤੇ ਨਾਗਰਿਕਾਂ ਦੇ ਆਲੋਚਨਾਤਮਿਕ ਤੇ ਅਸਹਿਮਤੀ ਦੇ ਵਿਚਾਰ ਪ੍ਰਗਟਾਵੇ ਦੇ ਹੱਕ ਦੀ ਆਜ਼ਾਦੀ ਦੀ ਰਾਖੀ ਕਰਨ ਦੀ ਜੋਰਦਾਰ ਅਪੀਲ ਕੀਤੀ ਹੈ। ਇਸ ਪ੍ਰਦਰਸ਼ਨ ਅਤੇ ਵਿਸ਼ੇਸ਼ ਮੀਟਿੰਗਾਂ ਵਿੱਚ ਆਗੂਆਂ ਸੁਮੀਤ ਸਿੰਘ, ਐਡਵੋਕੇਟ ਅਮਰਜੀਤ ਬਾਈ, ਜਸਪਾਲ ਬਾਸਰਕਾ, ਮਨਜੀਤ ਬਾਸਰਕਾ, ਮਾਸਟਰ ਕੁਲਜੀਤ ਵੇਰਕਾ, ਧਰਵਿੰਦਰ ਕੋਹਾਲੀ, ਸੁਖਮੀਤ ਸਿੰਘ, ਮੇਜਰ ਸਿੰਘ, ਕਾ. ਬਲਵਿੰਦਰ ਦੁਧਾਲਾ, ਅਸ਼ਵਨੀ ਕੁਮਾਰ, ਹਰਜਿੰਦਰ ਜਲਾਲਪੁਰ, ਕੰਵਲਜੀਤ ਸਿੰਘ, ਰਮੇਸ਼ ਕੁਮਾਰ, ਬੀ.ਐੱਮ. ਸਿੰਘ ਆਦਿ ਨੇ ਭਾਗ ਲਿਆ। **ਸੁਮੀਤ ਸਿੰਘ**

**ਇਕਾਈ ਲੌਂਗੋਵਾਲ** :- 1. 31 ਜੁਲਾਈ ਨੂੰ ਸ਼ਹੀਦ ਊਧਮ ਸਿੰਘ ਦੇ ਸ਼ਹੀਦੀ ਦਿਹਾੜੇ 'ਤੇ ਦੇਸ਼ ਭਗਤ ਯਾਦਗਾਰ ਲੌਂਗੋਵਾਲ ਵਿਖੇ ਰੱਖੀ ਸੀਮਤ ਗੋਸ਼ਟੀ ਵਿੱਚ ਊਧਮ ਸਿੰਘ ਦੇ ਜੀਵਨ, ਸੰਘਰਸ਼ ਅਤੇ ਸਾਮਰਾਜਵਾਦ ਦੀਆਂ ਜੜ੍ਹਾਂ ਪੁੱਟਣ ਲਈ ਕੀਤੇ ਕਾਰਜਾਂ 'ਤੇ ਭਰਪੂਰ ਚਰਚਾ ਕੀਤੀ ਗਈ। ਸੂਬਾ ਆਗੂ ਬਲਬੀਰ ਲੌਂਗੋਵਾਲ, ਜ਼ੋਨ ਆਗੂ ਜੁਝਾਰ ਲੌਂਗੋਵਾਲ ਅਤੇ ਦਾਤਾ ਸਿੰਘ ਨਮੋਲ ਨੇ ਇਸ ਲੋਕ ਨਾਇਕ ਦੀਆਂ ਘਾਲਣਾਵਾਂ 'ਤੇ ਚਾਨਣਾ ਪਾਇਆ ਅਤੇ ਸ਼ਹੀਦਾਂ ਦੇ ਅਧੂਰੇ ਪਏ ਕਾਰਜਾਂ ਨੂੰ ਅੱਗੇ ਵਧਾਉਣ ਲਈ ਮੈਂਬਰਾਂ ਨੂੰ ਹੋਰ ਜ਼ਿੰਮੇਵਾਰੀ ਨਾਲ ਕੰਮ ਕਰਨ ਲਈ ਪ੍ਰੇਰਿਆ। ਇਸ ਮੌਕੇ ਕਮਲਜੀਤ ਵਿੱਕੀ, ਅਨਿਲ ਕੁਮਾਰ, ਗੁਰਜੀਤ ਸਿੰਘ, ਰਣਜੀਤ ਸਿੰਘ, ਗੁਰਮੇਲ ਸਿੰਘ, ਬੀਰਬਲ ਸਿੰਘ, ਪ੍ਰਿ. ਵਰਿੰਦਰ ਚੀਮਾ ਆਦਿ ਆਗੂ ਹਾਜ਼ਰ ਸਨ।
2. 19 ਜੁਲਾਈ ਨੂੰ ਉੱਘੇ ਕਵੀ ਅਤੇ ਲੇਖਕ ਵਰਵਰਾ ਰਾਓ ਸਮੇਤ ਅਨੇਕਾਂ ਰਾਜਨੀਤਕ ਚਿੰਤਕਾਂ, ਬੁੱਧੀਜੀਵੀਆਂ ਅਤੇ ਲੇਖਕਾਂ ਦੀ ਰਿਹਾਈ ਲਈ ਰੋਸ ਮੁਜ਼ਾਹਰੇ ਵਿੱਚ ਇਕਾਈ ਨੇ ਜਥੇਬੰਦਕ ਮੁਖੀ ਪਰਵਿੰਦਰ ਉਭਾਵਾਲ ਦੀ ਅਗਵਾਈ ਵਿੱਚ ਭਰਵੀਂ ਸ਼ਮੂਲੀਅਤ ਕੀਤੀ। 3. 2 ਅਗਸਤ ਨੂੰ ਇਲਾਕੇ ਦੇ ਰੇਹੜੀ ਚਾਲਕਾਂ ਵੱਲੋਂ ਤਰਕਸ਼ੀਲ ਆਗੂਆਂ ਬਲਬੀਰ ਲੌਂਗੋਵਾਲ ਅਤੇ ਜੁਝਾਰ ਲੌਂਗੋਵਾਲ ਦੀ ਪ੍ਰੇਰਣਾ ਅਤੇ ਉੱਦਮ ਸਦਕਾ 'ਸ਼ਹੀਦ ਭਗਤ ਸਿੰਘ ਮੋਟਰ ਸਾਈਕਲ ਰੇਹੜੀ ਯੂਨੀਅਨ' ਦਾ ਗਠਨ ਕੀਤਾ ਗਿਆ। ਇਸ ਮੌਕੇ ਆਗੂਆਂ ਨੇ ਯੂਨੀਅਨ ਦੇ ਮੈਂਬਰਾਂ ਨੂੰ ਕਿਸਮਤਵਾਦ, ਅੰਧਵਿਸ਼ਵਾਸੀ ਧਾਰਨਾਵਾਂ ਦੀ ਦਲਦਲ ਅਤੇ ਨਸ਼ਿਆਂ ਦੇ ਜਾਲ ਵਿੱਚੋਂ ਨਿਕਲਣ ਲਈ ਪ੍ਰੇਰਨਾ ਦਿੱਤੀ। ਮੇਜਰ ਸਿੰਘ, ਨਛੱਤਰ ਸਿੰਘ ਅਤੇ ਕਰਮਜੀਤ ਸਿੰਘ ਨੂੰ ਕ੍ਰਮਵਾਰ ਬਤੌਰ ਪ੍ਰਧਾਨ, ਸਕੱਤਰ ਅਤੇ ਮੀਤ ਪ੍ਰਧਾਨ ਚੁਣਿਆ ਗਿਆ।
4. 5 ਅਗਸਤ ਨੂੰ ਜਮਹੂਰੀ ਅਧਿਕਾਰ ਸਭਾ ਅਤੇ ਜਨਤਕ ਜਮਹੂਰੀ ਜਥੇਬੰਦੀਆਂ ਵੱਲੋਂ ਸੰਗਰੂਰ ਵਿਖੇ ਜੰਮੂ ਕਸ਼ਮੀਰ ਦੇ ਲੋਕਾਂ 'ਤੇ ਹੋ ਰਹੇ ਜ਼ੁਲਮ ਅਤੇ ਲੋਕਤੰਤਰ ਦੇ ਕੀਤੇ ਜਾ ਰਹੇ ਘਾਣ ਖਿਲਾਫ ਕੀਤੇ ਰੋਸ ਮੁਜ਼ਾਹਰੇ ਵਿੱਚ ਇਕਾਈ ਵੱਲੋਂ ਸ਼ਮੂਲੀਅਤ ਕੀਤੀ ਗਈ। **ਗੋਬਿੰਦ ਸਿੰਘ**

**ਇਕਾਈ ਫਗਵਾੜਾ** :- **ਪਹਿਲ ਕਦਮੀ**:- ਇਕਾਈ ਫਗਵਾੜਾ ਦੀ ਅਗਵਾਈ ਵਿਚ 19 ਜੁਲਾਈ ਨੂੰ ਸਥਾਨਕ ਜਨਤਕ ਤੇ ਜਮਹੂਰੀ ਜਥੇਬੰਦੀਆਂ ਵਲੋਂ ਪ੍ਰੋਫੈਸਰ ਵਰਵਰਾ ਰਾਓ ਅਤੇ ਝੂਠੇ ਮੁੱਕਦਮੇ ਅਧੀਨ ਜੇਲ੍ਹਾਂ ਵਿਚ ਬੰਦ ਹੋਰ ਨਾਮਵਰ ਬੁੱਧੀਜੀਵੀਆਂ

ਦੀ ਰਿਹਾਈ ਲਈ ਸ਼ਹਿਰ ਵਿੱਚ ਮਾਟੋ ਹੱਥਾਂ ਵਿਚ ਫੜਕੇ ਸੜਕ ’ਤੇ ਦੂਰ ਦੂਰ ਖੜ੍ਹੇ ਹੋ ਕੇ ਪ੍ਰਦਰਸ਼ਨ ਕੀਤਾ ਗਿਆ। ਇਸੇ ਤਰ੍ਹਾਂ ਵੱਖ-ਵੱਖ ਜਥੇਬੰਦੀਆਂ ਨਾਲ ਮਿਲ ਕੇ 5 ਅਗਸਤ ਨੂੰ ਜਮਹੂਰੀ ਅਧਿਕਾਰ ਸਭਾ, ਤਰਕਸ਼ੀਲ ਸੁਸਾਇਟੀ ਪੰਜਾਬ ਅਤੇ ਹੋਰ ਲੋਕ ਪੱਖੀ ਜਥੇਬੰਦੀਆਂ ਦੇ ਸੱਦੇ ’ਤੇ ਸਰਕਾਰਾਂ ਵੱਲੋਂ ਮਜ਼ਦੂਰਾਂ, ਮੁਲਾਜ਼ਮਾਂ ਦੇ ਹੱਕ ਖੋਹਣ ਅਤੇ ਲੋਕਾਂ ਦੇ ਜਮਹੂਰੀ ਹੱਕਾਂ ਦਾ ਘਾਣ ਕਰਨ ਵਿਰੁੱਧ ਕਾਲੀਆਂ ਝੰਡੀਆਂ ਨਾਲ ਕਾਲ਼ਾ ਦਿਵਸ ਮਨਾਇਆ ਗਿਆ। ਇਨ੍ਹਾਂ ਸਰਗਰਮੀਆਂ ਵਿਚ ਸੁਸਾਇਟੀ ਮੈਂਬਰ ਅਤੇ ਹੋਰ ਆਗੂ ਸ਼ਾਮਲ ਸਨ ਜਿਨ੍ਹਾਂ ਵਿੱਚ ਅਵਿਨਾਸ, ਸੁਰਿੰਦਰਪਾਲ ਪੱਦੀ, ਸੁਰਿੰਦਰਪਾਲ ਦੁਸਾਂਝ, ਬਲਵਿੰਦਰ ਪ੍ਰੀਤ, ਜਸਵਿੰਦਰ, ਗਿਆਨ ਚੰਦ, ਮਹਿੰਦਰ ਪਾਲ, ਮਾਸਟਰ ਗੁਰਮੁਖ ਸਿੰਘ, ਤਰਸੇਮ ਲਾਲ SDO, ਮਾਸਟਰ ਸਾਧੂ ਸਿੰਘ, ਪੱਤਰਕਾਰ ਗੁਰਮੀਤ ਰੱਤੂ, ਸੁਖਵਿੰਦਰ ਸਿੰਘ DTF, ਸੋਢੀ ਰਾਮ, ਗੋਪਾਲ ਕ੍ਰਿਸ਼ਨ, ਮਾਸਟਰ ਹੰਸ ਰਾਜ, ਟੀ.ਐਸ.ਯੂ. ਆਗੂ ਜੋਗਾ ਸਿੰਘ ਅਤੇ ਜਸਵੀਰ ਸਿੰਘ ਤੋਂ ਇਲਾਵਾ ਹੋਰ ਮੈਂਬਰ ਸ਼ਾਮਲ ਸਨ।

**ਸੁਖਦੇਵ ਫਗਵਾੜਾ**

---

## ਇਕਾਈਆਂ ਨੂੰ ਸਹਾਇਤਾ

**ਇਕਾਈ ਫਗਵਾੜਾ**

ਜਰਨੈਲ ਸੌਂਧੀ (ਸਾਬਕਾ ਈਟੀਓ) ਫਗਵਾੜਾ (ਆਪਣੇ ਬੇਟੇ ਮਨਦੀਪ ਸੌਂਧੀ ਦੇ ਰਾਜਵੀਰ ਕੌਰ ਨਾਲ ਹੋਏ ਵਿਆਹ ਦੀ ਖੁਸ਼ੀ ਵਿੱਚ) 5000

**ਇਕਾਈ ਜਗਰਾਉਂ**

ਸੁਰਜੀਤ ਸਿੰਘ ਦੌਧਰ (ਆਪਣੀ ਸਰਕਾਰੀ ਸੇਵਾ ਮੁਕਤੀ ’ਤੇ) 5000

**ਇਕਾਈ ਰਾਮਪੁਰਾ ਫੂਲ**

ਮੁੱਖ ਅਧਿਆਪਕ ਸੁਖਮਿੰਦਰ ਸਿੰਘ (ਤਰਨਪ੍ਰੀਤ ਸਿੰਘ ਦੇ ਵਿਆਹ ਤੇ ਨੌਕਰੀ ਲੱਗਣ ਦੀ ਖੁਸ਼ੀ ’ਚ) 1100

**ਇਕਾਈ ਬਰਗਾੜੀ**

ਕਾਮਰੇਡ ਬਲਵੰਤ ਸਿੰਘ ਵਾਂਦਰ ਦੀ ਯਾਦ ਵਿੱਚ ਉਸਦੇ ਪਰਿਵਾਰ ਵੱਲੋਂ 1100

**ਇਕਾਈ ਖਰੜ**

ਸੋਮਾ ਦੇਵੀ (ਆਪਣੇ ਪਤੀ ਸੁਖਦੇਵ ਰਾਮ ਸ਼ਰਮਾ ਬੁਢਲਾਡਾ ਅਧਿਆਪਕ ਆਗੂ ਦੀ ਯਾਦ ’ਚ) 500

**ਇਕਾਈ ਲੁਧਿਆਣਾ**

ਪ੍ਰਦੀਪ ਸਿੰਘ ਗਰੇਵਾਲ ਦੀ 16ਵੀਂ ਬਰਸੀ ’ਤੇ ਉਨ੍ਹਾਂ ਦੇ ਪਿਤਾ ਹਰਬੰਸ ਸਿੰਘ ਗਰੇਵਾਲ ਵੱਲੋਂ 1000

*ਪੰਨਾ 49 ਦਾ ਬਾਕੀ...*

ਲਈ ਸਮੱਗਰੀ ਵੀ ਇਕੱਠੀ ਕਰਨ ਲੱਗ ਗਏ ਸਨ। ਇਹ ਵੀ ਪਤਾ ਲੱਗਾ ਕਿ ਭੱਜ ਗਏ ਮੁਜ਼ਰਮਾਂ ਵਿੱਚੋਂ ਚੱਕ ਸਰਾਏ ਦਾ ਇੱਕ ‘ਕਾਲਾ ਬਾਬਾ’ ਨਾਮ ਦਾ ਖਤਰਨਾਕ ਅਪਰਾਧੀ ਵੀ ਸ਼ਾਮਲ ਹੈ ਜੋ ਇਸ ਡੇਰਾ ਮੁਖੀ ਦਾ ਅਖੌਤੀ ਗੁਰੂ ਦੱਸਿਆ ਜਾਂਦਾ ਹੈ, ਇਸ ਦਿਨ ਇਹ ਇੱਥੇ ਆਇਆ ਹੋਇਆ ਸੀ, ਜੋ ਕਿ ਮਸਤਾਨ ਸਿੰਘ ਦੀ ਦਾੜ੍ਹੀ ਪੁੱਟਦਾ ਹੋਇਆ ਵਾਇਰਲ ਵੀਡੀਓ ਵਿੱਚ ਦਿਸ ਰਿਹਾ ਹੈ। ਜਦੋਂ ਟੀਮ ਹਸਪਤਾਲ ’ਚੋਂ ਬਾਹਰ ਆ ਰਹੀ ਸੀ ਤਾਂ ਇਸੇ ਵੇਲੇ ਪੁਲੀਸ ਵੱਲੋਂ ਗ੍ਰਿਫਤਾਰ ਕੀਤੇ ਮੁਜ਼ਰਮਾਂ ਨੂੰ ਮੈਡੀਕਲ ਲਈ ਵੀ ਲਿਆਂਦਾ ਗਿਆ ਜਿਹਨਾਂ ਦੀ ਟੀਮ ਵੱਲੋਂ ਫੋਟੋ ਖਿੱਚਣ ਸਮੇਂ, ਡੇਰਾ ਮੁਖੀ ਆਪਣੀ ਫੋਟੋ ਕਰਵਾਉਣ ਤੋਂ ਬਚਣ ਦੀ ਕੋਸ਼ਿਸ਼ ਕਰ ਰਿਹਾ ਸੀ।

ਤਰਕਸ਼ੀਲ ਸੁਸਾਇਟੀ ਪੰਜਾਬ ਨੇ ਪੰਜਾਬ ਸਰਕਾਰ ਅਤੇ ਜਿਲ੍ਹਾ ਪ੍ਰਸ਼ਾਸਨ ਤੋਂ ਮੰਗ ਕੀਤੀ ਹੈ ਕਿ ਉਪਰੋਕਤ ਘਟਨਾ ਵਿੱਚ ਸ਼ਾਮਲ ਸਾਰੇ ਦੋਸ਼ੀਆਂ ਨੂੰ ਸਖਤ ਸਜਾਵਾਂ ਦਿੱਤੀਆਂ ਜਾਣ। ਡਿਊਟੀ ਸਮੇਂ ਮੁਲਾਜ਼ਮਾਂ ਦੀ ਸੁਰੱਖਿਆ ਦੇ ਢੁਕਵੇਂ ਪ੍ਰਬੰਧ ਕੀਤੇ ਜਾਣ। ਪੰਜਾਬ ਭਰ ਵਿੱਚ ਆਸਥਾ ਦੇ ਨਾਮ ਹੇਠ ਅਨੇਕਾਂ ਹੀ ਡੇਰੇ ਚੱਲ ਰਹੇ ਹਨ ਜਿਨ੍ਹਾਂ ਵਿੱਚ ਕਈ ਖਤਰਨਾਕ ਅਪਰਾਧੀ ਅਕਸਰ ਹੀ ਪਨਾਹ ਲੈਂਦੇ ਹਨ। ਸਿਆਸੀ ਸ਼ਹਿ ਵੀ ਅਜਿਹੇ ਡੇਰਿਆਂ ਨੂੰ ਬਲ ਦਿੰਦੀ ਅਕਸਰ ਹੀ ਵੇਖੀ ਜਾਂਦੀ ਹੈ। ਇਸੇ ਤਰ੍ਹਾਂ ਥਾਂ-ਥਾਂ ਤਾਂਤਰਿਕ ਆਦਿ ਆਪਣੇ ਅੱਡੇ ਸਥਾਪਿਤ ਕਰੀ ਬੈਠੇ ਹਨ। ਇਨ੍ਹਾਂ ਨੂੰ ਸਖਤੀ ਨਾਲ ਬੰਦ ਕਰਵਾ ਕੇ ਲੋਕਾਂ ਦੀ ਹੋ ਰਹੀ ਖੱਜਲ ਖੁਆਰੀ ਬੰਦ ਕਰਨ ਹਿੱਤ ਸਿੱਖਿਅਤ ਕਰਨ ਦੇ ਪ੍ਰਬੰਧ ਕੀਤੇ ਜਾਣ। 98151-69825

### ਭਾਅ ਜੀ ਗੁਰਸ਼ਰਨ ਸਿੰਘ ਦੇ ਅੰਗ ਸੰਗ....

ਭਾਅ ਜੀ ਗੁਰਸ਼ਰਨ ਸਿੰਘ ਹੁਰੀਂ ਨਾਟਕ ਖੇਡਣ ਲਈ ਪਿੰਡ-ਪਿੰਡ ਜਾਂਦੇ ਸਨ। ਵਿਗਿਆਨੀ ਹੋਣ ਕਾਰਣ ਉਹ ਆਪਣੇ ਤੌਰ ’ਤੇ ਲੋਕਾਂ (ਸਧਾਰਣ ਲੋਕਾਂ) ਦੀ ਨਬਜ਼ ਵੇਖ ਰਹੇ ਸਨ। ਉਹ ਲਗਾਤਾਰ ਇਸ ਚਿੰਤਨ ਪ੍ਰਕਿਰਿਆ ਨਾਲ ਜੁੜੇ ਰਹੇ। ਮੈਂ ਇਸ ਦਾ ਚਸ਼ਮਦੀਦ ਗਵਾਹ ਹਾਂ। ਭਾਵੇਂ ਮੈਂ ਭਾਅ ਜੀ ਕੋਲ ਜੁਲਾਈ 1972 ਤੱਕ ਹੀ ਰਿਹਾ।

ਕਦੇ ਕਦੇ ਭਾਅ ਜੀ ਸਟੇਜ ’ਤੇ ਆਵੇਸ ਵਿੱਚ ਆ ਜਾਂਦੇ। ਲੋਕਾਂ ਨੂੰ ਸੰਬੋਧਨ ਹੁੰਦੇ ਆਖਦੇ, ਸਾਡੇ ਵਿਗਿਆਨੀ ਚੰਦ ’ਤੇ ਪਹੁੰਚ ਗਏ ਹਨ। ਫਿਰ ਕੀ ਕਾਰਣ ਹੈ, ਜੇਕਰ ਅਸੀਂ ਚਾਹੁੰਦੇ ਹੋਈਏ ਤਾਂ ਸਮਾਜ ਵਿੱਚ ਫੈਲੇ ਭ੍ਰਿਸ਼ਟਾਚਾਰ, ਬੇਈਮਾਨੀ, ਗਰੀਬੀ ਤੇ ਬੇਰੁਜ਼ਗਾਰੀ ਵਰਗੀਆਂ ਅਲਾਮਤਾਂ ’ਤੇ ਕਾਬੂ ਨਾ ਪਾ ਸਕੀਏ। **ਪ੍ਰੋ. ਲੋਕ ਨਾਥ**

# ਸੰਕਲਪਾਂ ਤੇ ਧਾਰਨਾਵਾਂ ਦੀ ਰਾਖੀ



**ਜਸਵੰਤ ਮੋਹਾਲੀ**

ਸ਼ਬਦਾਂ ਦਾ ਜੋ ਰੂਪ ਲੋਕਾਈ ਦੇ ਅਵਚੇਤਨ ਦਾ ਹਿੱਸਾ ਹੋ ਜਾਵੇ ਉਹ ਸੰਕਲਪ ਬਣ ਜਾਂਦਾ ਹੈ।ਕਈ ਵਾਰ ਤਾਂ ਸ਼ਬਦਾਂ ਦੇ ਅਰਥ ਦਾ ਕੋਈ ਅਰਥ ਨਹੀਂ ਰਹਿ ਜਾਂਦਾ ਤੇ ਸੰਕਲਪ ਇਸਦਾ ਵਿਰੋਧੀ ਹੋ ਨਿੱਬੜਦਾ ਹੈ।ਮਿਸਾਲ ਵਜੋਂ ਸ਼ਬਦ ਹੈ ਤਾਲਿਬਾਨ ਜਿਸਦਾ ਅਰਥ ਹੈ ਵਿਦਿਆਰਥੀ।ਪਰ ਤਾਲਿਬਾਨ ਦਾ ਤੁਹਾਡੇ ਮਨ ਵਿੱਚ ਕੀ ਸੰਕਲਪ ਉੱਭਰਦਾ ਹੈ- ਆਤੰਕਵਾਦੀ ਜੋ ਵਿਦਿਆ ਵਿਰੋਧੀ ਹੈ। ਇਹ ਕਿਹੋ ਜਿਹੇ 'ਵਿਦਿਆਰਥੀ' ਹਨ ਜੋ ਖਾਸ ਤੌਰ 'ਤੇ ਔਰਤ ਦੀ ਸਿੱਖਿਆ ਦੇ ਦੁਸ਼ਮਣ ਹਨ।ਤਾਲਿਬਾਨਾਂ ਦੇ ਅਮਲਾਂ ਨੇ ਇਸਦੇ ਅਰਥਾਂ ਨੂੰ ਸਿਰਪਰਨੇ ਕਰ ਦਿੱਤਾ।ਅਤੇ ਇਹੀ ਉਹ ਚਾਹੁੰਦੇ ਸਨ।ਪਰ ਭਾਵੇਂ ਕੁੜੀਆਂ ਹੱਥੋਂ ਕਿਤਾਬ ਖੋਹਣ ਲਈ ਤਾਲਿਬਾਨ ਦੇ ਹੱਥ ਵਿੱਚ ਬੰਦੂਕ ਹੈ ਫਿਰ ਵੀ ਮਲਾਲਾ ਯੂਸਫਜ਼ਈ ਸਿਰ ਵਿੱਚ ਗੋਲੀਆਂ ਖਾਕੇ ਵੀ ਕਿਤਾਬ ਨਹੀਂ ਛੱਡਦੀ।ਇਨ੍ਹਾਂ ਸਮਾਜਾਂ ਨੇ ਅਜੇ ਬੰਦੂਕ ਤੋਂ ਕਿਤਾਬ ਤੱਕ ਸਫਰ ਤੈਅ ਕਰਨਾ ਹੈ।ਆਪਣੇ ਦੇਸ਼ ਵਿੱਚ ਵੀ ਸੰਕਲਪਾਂ, ਵਰਤਾਰਿਆਂ ਤੇ ਉਨ੍ਹਾਂ ਨਾਲ ਜੁੜੀਆਂ ਧਾਰਨਾਵਾਂ ਦਾ ਕਿੱਸਾ ਘੱਟ ਦਿਲਚਸਪ ਨਹੀਂ। ਨਵੇਂ ਬਣੇ 'ਰਾਸ਼ਟਰਵਾਦੀਆਂ' ਨੇ 'ਸਵੱਛ ਭਾਰਤ ਅਭਿਆਨ' ਲਈ ਗਾਂਧੀ ਦੀ ਐਨਕ ਉਧਾਲ ਲਈ ਹੈ ਜਿਸ ਵਿੱਚੋਂ ਸਿਰਫ 'ਅੱਛੇ ਦਿਨ' ਨਜ਼ਰ ਆਉਂਦੇ ਹਨ।ਦਿਲਚਸਪ ਗੱਲ ਇਹ ਹੈ ਕਿ ਇਨ੍ਹਾਂ ਨਵ 'ਰਾਸ਼ਟਰਵਾਦੀਆਂ' ਕੋਲ ਗਾਂਧੀ ਤੇ ਗੌਡਸੇ ਦੋਵੇਂ ਹਨ। 30 ਜਨਵਰੀ ਨੂੰ ਗੌਡਸੇ ਨੇ ਗਾਂਧੀ ਦੀ ਗੋਲੀਆਂ ਮਾਰਕੇ ਹੱਤਿਆ ਕਰ ਦਿੱਤੀ।ਉਸ ਦਿਨ ਇਹ ਅੰਧ-ਰਾਸ਼ਟਰਵਾਦੀ ਮਰਨ ਵਾਲੇ ਤੇ ਮਾਰਨ ਵਾਲੇ ਦੋਵਾਂ ਨੂੰ ਫੁੱਲ ਚੜ੍ਹਾਉਂਦੇ ਹਨ। ਹੁਣ ਕਿਸੇ ਵਰਤਾਰੇ ਦਾ ਤਰਕਮਈ ਵਿਸ਼ਲੇਸ਼ਣ ਧਾਰਨਾ ਨਹੀਂ ਬਣਾਉਂਦਾ, ਸਗੋਂ ਮੀਡੀਆ ਧਾਰਨਾਵਾਂ ਨੂੰ ਜਨਮ ਦਿੰਦਾ ਹੈ। ਤੁਹਾਨੂੰ ਪਤਾ ਹੀ ਨਹੀਂ ਲੱਗਦਾ ਕਿ ਕਦੋਂ ਧਾਰਨਾ ਕੰਨਾਂ ਤੇ ਅੱਖਾਂ ਰਾਹੀਂ ਇੱਕੋ ਸਮੇਂ ਕਰੋੜਾਂ ਦਿਮਾਗਾਂ ਵਿੱਚ ਟਿਕਾ ਦਿੱਤੀ ਜਾਂਦੀ ਹੈ। ਲਾਕਡਾਊਨ ਦੇ ਪਹਿਲੇ ਦਿਨ ਸਨ।ਬਹੁਤੇ ਲੋਕਾਂ ਨੇ ਤਬਲੀਗੀ ਜਮਾਤ ਦਾ ਨਾਮ ਪਹਿਲੀ ਵਾਰ ਟੀਵੀ 'ਤੇ ਸੁਣਿਆਂ ਸੀ। ਨਾਲ ਹੀ ਸੁਣਿਆਂ- ਕਰੋਨਾ ਜਹਾਦ।ਮੀਡੀਆ ਤੇ ਸੋਸ਼ਲ ਮੀਡੀਆ ਨੇ ਅਜਿਹਾ ਮਹੌਲ ਬਣਾਇਆ ਕਿ ਮੇਰੇ ਇੱਕ ਵਾਕਫ ਨੂੰ ਇਸ ਗੱਲ ਨੂੰ ਲੈਕੇ ਚਿੰਤਾ ਹੋ ਗਈ ਕਿ ਗਲੀ ਵਿੱਚ ਸਬਜੀ ਵੇਚਣ ਵਾਲਾ ਜਿਸਤੋਂ ਉਹ ਕਈ ਸਾਲਾਂ ਤੋਂ ਸਬਜੀ ਖਰੀਦ ਰਹੇ ਸਨ, ਉਹ ਹਿੰਦੂ ਹੈ ਕਿ ਮੁਸਲਮਾਨ।ਦੇਸ਼ ਦੀ ਵੰਡ ਵੇਲੇ ਸਭ ਕੁੱਝ ਲੁਟਾਕੇ ਵੀ ਜਿਸ ਸਿੱਖ ਬਜ਼ੁਰਗ ਨੂੰ ਮੁਸਲਮਾਨਾਂ ਪ੍ਰਤੀ ਨਫਰਤ ਨਾ ਹੋਈ, ਉਹ ਬਜ਼ੁਰਗ ਵੀ ਟੀਵੀ ਦੀ ਉਗਲੀ ਜ਼ਹਿਰ ਦਾ ਸ਼ਿਕਾਰ ਹੋਇਆ ਕਹਿੰਦਾ ਹੈ ਕਿ "ਇਹ ਲੋਕ" ਕਰੋਨਾ ਫੈਲਾਉਂਦੇ ਹਨ। ਜਿੰਨਾਂ ਨੇ ਜੌਰਜ ਔਰਵਿੱਲ ਦਾ ਨਾਵਲ '1984' ਪੜ੍ਹਿਆ ਹੈ ਉਨ੍ਹਾਂ ਨੂੰ ਪਤਾ ਹੋਵੇਗਾ ਕਿ ਸੱਤਾ ਸਿਰਫ ਪੈਦਾਵਾਰ ਦੇ ਸਾਧਨਾਂ 'ਤੇ ਹੀ ਕਾਬਜ ਨਹੀਂ ਹੁੰਦੀ, ਉਹ ਲੋਕਾਂ ਦੇ ਮਨਾਂ, ਉਨ੍ਹਾਂ ਦੀ ਸੋਚ 'ਤੇ ਵੀ ਕਬਜਾ ਕਰਨਾ ਚਾਹੁੰਦੀ ਹੈ।ਜਦੋਂ ਸੱਤਾ ਨੇ ਲੋਕਾਂ ਦੀ ਸੋਚ 'ਤੇ ਕਾਬੂ ਪਾ ਲਿਆ ਫਿਰ ਭਾਵੇਂ ਜਨਮ ਦਿਨ 'ਤੇ ਤਿਤਲੀਆਂ ਉਡਾਓ ਜਾਂ ਮੋਰਾਂ ਨੂੰ ਦਾਣਾ ਪਾਓ। ਕੋਈ ਨਹੀਂ ਪੁੱਛਦਾ ਕਿ ਜਦੋਂ ਕਰੋਨਾ ਕਰਕੇ ਮੌਤਾਂ ਹੋ ਰਹੀਆਂ ਸਨ, ਲੋਕਾਂ ਦਾ ਕੰਮਕਾਰ ਠੱਪ ਹੋ ਰਿਹਾ ਸੀ, ਰੁਜ਼ਗਾਰ ਖੁੱਸ ਰਹੇ ਸਨ, ਪ੍ਰਧਾਨ ਸੇਵਕ ਕੋਲ ਏਨਾ ਸਮਾਂ ਸੀ ਕਿ ਕੱਪੜੇ ਬਦਲ-ਬਦਲ ਕੇ ਸੈਰ ਕਰਨ ਤੇ ਮੋਰਾਂ ਨੂੰ ਦਾਣਾ ਪਾਉਣ ਦੀਆਂ ਵੀਡੀਓ ਸੋਸ਼ਲ ਮੀਡੀਆ 'ਤੇ ਪਾਵੇ। ਫਿਰ ਕੋਈ ਨਹੀਂ ਪੁੱਛਦਾ ਕਿ ਪ੍ਰਧਾਨ ਸੇਵਕ ਕੋਲ ਲੋਕਾਂ ਦੀਆਂ ਮੁਸ਼ਕਲਾਂ ਨੂੰ ਸਮਝਣ ਵਾਲਾ ਦਿਲ ਤੇ ਉਨ੍ਹਾਂ ਦਾ ਹੱਲ ਲੱਭਣ ਵਾਲਾ ਦਿਮਾਗ ਹੋਣਾ ਚਾਹੀਦਾ ਹੈ ਨਾ ਕਿ ਛਪੰਜਾ ਇੰਚ ਦਾ ਸੀਨਾ। ਇਸ ਨਾਵਲ ਵਿੱਚ ਨਵੀਆਂ ਗੱਲਾਂ ਸੋਚਣ ਵਾਲਾ, ਕਲਪਨਾ ਕਰਨ ਵਾਲਾ ਜਾਂ ਮਨੋਰੰਜਕ ਜ਼ਿੰਦਗੀ ਦੀ ਗੱਲ ਸੋਚਣ ਵਾਲਾ ਅਪਰਾਧੀ ਹੈ ਅਤੇ ਉਸ ਅਪਰਾਧ ਦਾ ਨਾਮ ਹੈ Think Crime ਯਾਨੀ ਸੋਚਣ ਦਾ ਅਪਰਾਧ।ਨਾਵਲ ਵਿੱਚ ਸੱਤਾਧਾਰੀ 'ਬਿੱਗ ਬ੍ਰਦਰ' ਅਜਿਹਾ ਸ਼ਬਦਕੋਸ਼ ਘੜ ਰਿਹਾ ਹੈ ਜਿਸ ਨਾਲ ਲੋਕਾਂ ਕੋਲ ਸ਼ਬਦ ਸੀਮਤ ਹੋ ਜਾਣ। ਵਾਵਰੋਲਾ, ਬੁੱਲਾ, ਝਖੇੜਾ, ਤੂਫਾਨ, ਹਨੇਰੀ, ਹੁੱਟ, ਹੁੰਮਸ, ਲੂਅ, ਸੀਤ ਇਹ ਸਾਰੇ ਹਵਾ ਨਾਲ ਜੁੜੇ ਸ਼ਬਦ ਹਨ।ਕਵੀ, ਲੇਖਕ ਆਦਿ ਸ਼ਬਦਾਂ ਦੇ ਅਜਿਹੇ ਰੂਪਾਂ ਨੂੰ ਬਿੰਬ ਦੇ ਰੂਪ ਵਿੱਚ ਵਰਤਦੇ ਹਨ। "ਤੂਫਾਨਾਂ ਨੇ ਕਦੇ ਮਾਤ ਨਹੀਂ ਖਾਧੀ" ਕਵਿਤਾ ਵਿੱਚ ਪਾਸ਼ ਲਿਖਦਾ ਹੈ ਕਿ "ਤੁਫਾਨਾਂ ਦਾ ਕਾਰਨ ਹੁੱਟ ਹੁੰਦਾ ਹੈ" ਅਤੇ "ਹਵਾ ਬੰਦ ਹੋ ਨਹੀਂ ਸਕਦੀ ਜਦੋਂ ਤੱਕ ਧਰਤ ਦਾ ਮੁਖੜਾ ਟਹਿਕ ਗੁਲਜ਼ਾਰ ਨਹੀਂ ਹੁੰਦਾ।" ਸਮਾਜ ਦੇ ਸੋਸ਼ਿਤ ਵਰਗ ਨੇ ਆਪਣੇ ਹੱਕਾਂ-ਹਿਤਾਂ ਦੀ ਲੜਾਈ ਦੇਰ ਸਵੇਰ ਲੜ ਲੈਣੀ ਹੈ।ਲੋਕਪੱਖੀ ਸੰਕਲਪਾਂ ਤੇ ਧਾਰਨਾਵਾਂ ਦੀ ਰਾਖੀ ਇਸ ਸੰਘਰਸ਼ ਜਿੰਨੀ ਹੀ ਅਹਿਮ ਹੋ ਗਈ ਹੈ।ਸੋਚਣ ਦਾ ਅਪਰਾਧ ਕਰਨਾ ਜ਼ਰੂਰੀ ਹੈ। ਕੀ ਤੁਹਾਨੂੰ ਹੁੱਟ ਮਹਿਸੂਸ ਹੋ ਰਿਹਾ ਹੈ ?

## ਸੰਗਰਾਮੀ ਅਲਵਿਦਾ : ਇਬਰੂ ਫ਼ਾਤਮਾ



ਇਬਰੂ ਫਾਤਮਾ ਤੁਰਕੀ ਦੇ 18 ਵਕੀਲਾਂ (Progressive Lawyer Association) ਦੇ ਸਮੂਹ ਵਿੱਚੋਂ ਇੱਕ ਸੀ, ਜਿਹੜੇ ਮਨੁੱਖੀ ਅਧਿਕਾਰਾਂ ਦੀ ਲੜਾਈ ਲੜਦਿਆਂ ਧੱਕੇਸ਼ਾਹੀ, ਔਰਤਾਂ, ਗਰੀਬਾਂ ਅਤੇ ਲਤਾੜਿਆਂ ਉੱਪਰ ਹੁੰਦੇ ਅਤਿਆਚਾਰਾਂ ਖ਼ਿਲਾਫ਼ ਆਵਾਜ਼ ਬੁਲੰਦ ਕਰਦੇ ਸਨ। ਜਿਨ੍ਹਾਂ ਨੂੰ ਤੁਰਕੀ ਹਕੂਮਤ ਨੇ ਮਾਰਚ 2017 ਵਿੱਚ ਕੁਰਦਿਸ਼ ਰੈਵੋਲੁਸ਼ਨਰੀ ਫ਼ਰੰਟ ਦੇ ਮੈਂਬਰ ਹੋਣ ਦਾ ਇਲਜ਼ਾਮ ਲਾ ਕੇ ਅੱਤਵਾਦੀ ਗਰਦਾਨ ਦਿੱਤਾ।

2 ਜਨਵਰੀ 2020 ਤੋਂ ਆਪਣੇ ਸਾਥੀਆਂ ਸਮੇਤ ਇਬਰੂ 300 ਹੋਰ ਜੇਲ੍ਹਾਂ ਵਿੱਚ ਬੰਦ ਕਵੀਆਂ, ਗਾਇਕਾਂ, ਅਧਿਆਪਕਾਂ, ਵਿਦਿਆਰਥੀਆਂ, ਚਿੰਤਕਾਂ ਸਮੇਤ ਭੁੱਖ ਹੜਤਾਲ 'ਤੇ ਸੀ। 238 ਦਿਨਾਂ ਦੀ ਲੰਬੀ ਭੁੱਖ ਹੜਤਾਲ ਤੋਂ ਬਾਅਦ ਤੁਰਕੀ ਦੀ ਲੜਾਕੂ ਵੀਰਾਂਗਣਾ ਇਸਤਾਨਬੁਲ ਦੇ ਹਸਪਤਾਲ ਵਿੱਚ ਚੰਗੇ/ਬਰਾਬਰੀ ਵਾਲੇ ਸਮਾਜ ਦੀ ਉਸਾਰੀ ਲਈ ਜੂਝਦਿਆਂ ਆਪਣੀ ਜਾਨ ਕੁਰਬਾਨ ਕਰ ਗਈ। ਪੂਰਾ ਤੁਰਕੀ ਅਤੇ ਦੁਨੀਆਂ ਭਰ ਦੇ ਇਨਸਾਫ ਪਸੰਦ ਲੋਕ ਉਦਾਸ ਹਨ।ਤੁਰਕੀ ਦੇ ਲੋਕਾਂ ਨੇ ਉਸਦੀ ਰੁਖਸਤੀ ਦੇ ਵਕਤ ਉਸਦੀ ਦੇਹ ਨੂੰ ਫੁੱਲਾਂ ਨਾਲ ਲੱਦ ਕੇ ਉਸਦੀ ਕਬਰ 'ਤੇ ਉਸਦਾ ਵਕਾਲਤ ਵਾਲਾ ਕਾਲਾ ਕੋਟ ਰੱਖ ਦਿੱਤਾ। ਇਬਰੂ ਦੇ ਸੁਪਨੇ ਆਕਾਸ਼ ਜਿੰਨੇ ਵਿਸ਼ਾਲ ਸਨ। ਜਿਨ੍ਹਾਂ ਵਿੱਚ ਲੋਕਾਈ ਦੇ ਭਲੇ ਦਾ ਰੰਗ ਬਿਖਰਿਆ ਹੋਇਆ ਸੀ।

ਯੂਰਪੀਅਨ ਲਾਇਰ ਐਸੋਸੀਏਸ਼ਨ, ਵਰਲਡ ਲਾਇਰ ਐਸੋਸੀਏਸ਼ਨ ਅਤੇ ਦੁਨੀਆਂ ਭਰ ਦੇ ਇਨਸਾਫ ਪਸੰਦ ਲੋਕਾਂ ਨੇ ਮਨੁੱਖੀ ਅਧਿਕਾਰਾਂ ਦੇ ਇਹਨਾਂ ਹਿਤੈਸ਼ੀਆਂ ਦੀ ਆਵਾਜ਼ ਬੁਲੰਦ ਕੀਤੀ ਸੀ। ਇਬਰੂ ਨੇ ਬੇਇਨਸਾਫੀ ਖਿਲਾਫ ਲੰਬੀ ਭੁੱਖ ਹੜਤਾਲ ਰੱਖ ਕੇ ਆਪਣੇ ਆਦਰਸ਼ਾਂ ਨਾਲ ਵਫਾ ਨਿਭਾਈ ਤੇ ਪਰਬਤੋਂ ਭਾਰੀ ਮੌਤ ਦਾ ਰਸਤਾ ਚੁਣਿਆ।

*ਇਬਰੂ ਫਾਤਮਾ ਹੁਣ ਹੱਕ ਸੱਚ ਲਈ ਜੂਝਣ ਦਾ ਪ੍ਰਤੀਕ ਹੈ। ਉਸਦੀ ਕੁਰਬਾਨੀ ਅਜਾਈਂ ਨਹੀਂ ਜਾਏਗੀ।*

## ਨਾਇਕਾਂ ਦੀ ਯਾਦ 'ਚ ਵੰਡੀਏ ਚਾਨਣ

ਸ਼ਹੀਦ ਭਗਤ ਸਿੰਘ ਤੇ ਤਰਕਸ਼ੀਲ ਲਹਿਰ ਦੇ ਮਰਹੂਮ ਕੌਮੀ ਨਾਇਕ ਡਾ. ਨਰੇਂਦਰ ਦਾਭੋਲਕਰ ਦੀ ਯਾਦ ਵਿੱਚ ਸਤੰਬਰ ਦੇ ਆਖਰੀ ਹਫਤੇ ਤਰਕਸ਼ੀਲਤਾ ਦਾ ਚਾਨਣ ਲੈ ਕੇ ਲੋਕ ਦਰਾਂ 'ਤੇ ਦਸਤਕ ਦੇਣੀ ਹੈ। 'ਤਰਕਸ਼ੀਲ' ਮੈਗਜ਼ੀਨ ਤੇ 5 ਤਰਕਸ਼ੀਲ ਪੁਸਤਕਾਂ ਦਾ ਸੈੱਟ (ਕੀਮਤ 200 ਰੁਪਏ) ਪਾਠਕਾਂ ਤੱਕ ਪੁੱਜਦਾ ਕਰਨਾ ਹੈ। ਪੁਸਤਕਾਂ ਦਾ ਸੈੱਟ ਨੇੜਲੀ ਇਕਾਈ, ਜ਼ੋਨ ਆਗੂਆਂ ਤੇ ਸੂਬਾਈ ਆਗੂਆਂ ਕੋਲ ਉਪਲਬਧ ਹੋਏਗਾ। ਗਿਆਨ ਰੂਪੀ ਇਹ ਚਾਨਣ ਹੀ ਅਗਿਆਨਤਾ ਤੇ ਅੰਧਵਿਸ਼ਵਾਸ਼ਾਂ ਦੇ ਹਨੇਰੇ ਨੂੰ ਮਾਤ ਦੇਣ ਦੇ ਸਮਰੱਥ ਹੈ।

## ਦਾਦ ਏ ਜ਼ਿੰਦਗੀ :



ਜਲੰਧਰ ਦੀ 15 ਸਾਲਾਂ ਬਹਾਦਰ ਲੜਕੀ ਕੁਸਮ ਉਸਦਾ ਮੋਬਾਈਲ ਖੋਹ ਕੇ ਦੌੜ ਰਹੇ ਲੁਟੇਰਿਆਂ ਦਾ ਮੁਕਾਬਲਾ ਕਰਕੇ ਹਿੰਮਤ ਤੇ ਦਲੇਰੀ ਦੀ ਮਿਸਾਲ ਬਣੀ ਹੈ। ਆਪਣੇ ਤੋਂ ਉਮਰ ਚ ਵੱਡੇ/ਤਕੜੇ ਲੁਟੇਰੇ ਦਾ ਮੁਕਾਬਲਾ ਕੀਤਾ, ਦਾਤਰ ਦਾ ਵਾਰ ਵੀ ਰੋਕਿਆ। ਉਸ ਨੇ ਜਖਮੀ ਗੁੱਟ ਨਾਲ ਹੀ ਇੱਕ ਲੁਟੇਰੇ ਨੂੰ ਦਬੋਚ ਲਿਆ। ਕੁਸਮ ਵੱਲੋਂ ਕੀਤੇ ਮੁਕਾਬਲੇ ਦੀ ਵਾਇਰਲ ਵੀਡਿਓ ਕੁੜੀਆਂ ਲਈ ਪ੍ਰੇਰਨਾ ਬਣ ਰਹੀ ਹੈ। ਪੁਲਿਸ ਅਫਸਰ ਬਣਨਾ ਲੋਚਦੀ, ਪੰਜਾਬ ਦੀ ਇਹ ਧੀ ਕੁਸਮ ਸਲਾਮ, ਸਨਮਾਨ ਦੀ ਹੱਕਦਾਰ ਹੈ।

**ਲਾਇਫ ਮੈਂਬਰਸ਼ਿਪ :** ਮੁੜ ਸ਼ੁਰੂ ਹੋਈ ਲਾਈਫ ਮੈਬਰਸ਼ਿਪ ਵਿੱਚ ਸਭਨਾਂ ਤਰਕਸ਼ੀਲ ਪਾਠਕਾਂ/ਸਨੇਹੀਆਂ ਦੇ ਸਹਿਯੋਗ ਦੀ ਲੋੜ ਹੈ।
ਵਿਸਥਾਰਤ ਜਾਣਕਾਰੀ ਪੰਨਾ 14 'ਤੇ ਪੜ੍ਹੋ।

ਜਿਲਦ ਨੰ. 21 ਰਜਿ. ਨੰ. PUNPUN/2000/05393 ਅੰਕ : 5

ਰਾਹ ਦਸੇਰੇ

## ਚਾਨਣ ਵੱਲ ਜਾਂਦਾ ਰਾਹ...



- ਸੰਸਾਰ ਪ੍ਰਸਿੱਧ ਲੇਖਕ ਆਪਣੇ ਵਿਚਲੀ ਹਰ ਚੰਗਿਆਈ ਦਾ ਸਿਹਰਾ ਪੁਸਤਕਾਂ ਨੂੰ ਦਿੰਦਾ ਹੈ। ਪੁਸਤਕ ਸਾਥ, ਗਿਆਨ, ਸੁਹਜ ਤੇ ਸੁਪਨ ਪ੍ਰਵਾਜ ਦਾ ਭੰਡਾਰ ਹੈ। ਇਹ ਰਾਹ ਦਰਸਾਵਾ ਹੈ ਤੇ ਜ਼ਿੰਦਗੀ ਦੇ ਮਾਣ ਦਾ ਹਾਸਲ। ਇਸੇ ਲਈ ਗੋਰਕੀ ਪੁਸਤਕਾਂ ਨੂੰ ਮਨੁੱਖ ਦੀਆਂ ਸਭ ਤੋਂ ਚੰਗੀਆਂ ਦੋਸਤ ਆਖਦਾ ਹੈ।
- ਇਹ ਸੌ ਫੀਸਦੀ ਸਾਖਰ ਕੇਰਲਾ ਪ੍ਰਾਂਤ ਦੀ ਜਿਲ੍ਹਾ ਲਾਇਬਰੇਰੀ ਦੀ ਇਮਾਰਤ ਹੈ। ਹੋਰਨਾਂ ਰਾਜਾਂ ਲਈ ਸਬਕ ਤੇ ਪ੍ਰੇਰਨਾ ਸ੍ਰੋਤ।
- ਜਿੱਥੇ ਪੁਸਤਕਾਂ ਦਾ ਸੰਗ ਮਾਣਿਆ ਜਾਂਦਾ ਹੈ, ਉੱਥੇ ਜ਼ਿੰਦਗੀ ਦਾ ਅਨੂਠਾ ਰੰਗ ਹੈ। ਕਲਾ ਨਾਲ ਜ਼ਿੰਦਗੀ ਨੂੰ ਬਿਹਤਰ ਬਣਾਉਣ ਦਾ ਰਾਹ ਪੁਸਤਕ ਸਾਥ ਵਿੱਚੋਂ ਹੀ ਨਿਕਲਦਾ ਹੈ।



- ਚੇਤੰਨ ਲੋਕਾਂ ਦੇ ਪਿੰਡ ਜੀਦਾ ਦੀ ਇਹ ਲਾਇਬਰੇਰੀ ਖੁਦ ਬੋਲਦੀ ਹੈ। ਜਿਸ ਵਿੱਚ ਜ਼ਿੰਦਗੀ ਦਾ, ਬਦਲਾਓ ਦਾ ਤੇ ਸੂਹੇ ਸੁਪਨਿਆਂ ਦਾ ਸੰਦੇਸ਼ ਹੈ।
- ਆਪਣੇ ਵੱਲ ਬੁਲਾਉਂਦੀ ਇਮਾਰਤ, ਸ਼ਹੀਦ ਏ ਆਜ਼ਮ ਤੇ ਗੋਰਕੀ ਦੇ ਵਿਸ਼ਵ ਪ੍ਰਸਿੱਧ ਨਾਵਲ 'ਮਾਂ' ਦਾ ਪ੍ਰਤੀਕ ਮਨ ਦੇ ਵਲਵਲਿਆਂ ਨੂੰ ਟੁੰਬਦਾ ਹੈ। ਪੁਸਤਕਾਂ ਦੇ ਮੋਤੀਆਂ ਵਰਗੇ ਸ਼ਬਦਾਂ ਨਾਲ ਸੰਵਾਦ ਰਚਾਉਂਦੇ ਮਨ ਮਸਤਕ ਥੱਕਦੇ, ਹਾਰਦੇ ਨਹੀਂ ਸਗੋਂ 'ਅਸਲੀ ਇਨਸਾਨ' ਬਣ ਮੰਜ਼ਿਲ ਦੇ ਦਰਾਂ 'ਤੇ ਜਿੱਤ ਦਾ ਪਰਚਮ ਲਹਿਰਾਉਂਦੇ ਹਨ। ਪੁਸਤਕਾਂ ਵਿੱਚ ਜ਼ਿੰਦਗੀ ਮੌਲਦੀ ਹੈ, ਹੌਸਲੇ ਤੇ ਬੁਲੰਦ ਇਰਾਦਿਆਂ ਨਾਲ ਸਫ਼ਰ 'ਤੇ ਤੁਰਦੀ ਹੈ।

*ਜ਼ਿੰਦਗੀ ਤੇ ਸਮਾਜ ਨੂੰ ਸੁਖਾਵੇਂ ਰੁਖ ਤੋਰਨ ਲਈ ਆਓ,*
*ਇਸ ਚਾਨਣ ਦੇ ਰਾਹ ਤੁਰੀਏ।*

If undelivered please return to :
**Tarksheel**
Tarksheel Bhawan, Tarksheel Chowk,
Sanghera By Pass, BARNALA-148101
Post Box No. 55
Ph. 01679-241466, Cell. 98769 53561
Web : www.tarksheel.org
e-mail : tarkshiloffice@gmail.com

BOOK POST
(Printed Matter)

To ..............................................................

..............................................................

..............................................................